੧ ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਗ੍ਰੰਥ ਗੁਰੂ ਵਿਚਾਰ

ਮਹਾਰਾਜ ਬੀਰ ਸਿੰਘ ਜੀ

ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਤਤਕਰਾ

# ਭੂਮਿਕਾ

ਪਿਛਲੇ ਕੁਝ ਸਾਲਾਂ ਤੋਂ 'ਗ੍ਰੰਥ ਗੁਰੂ' ਦੇ ਹੱਕ ਵਿਚ ਅਤੇ 'ਦੇਹ ਧਾਰੀ ਗੁਰੂ' ਦੇ ਖ਼ਿਲਾਫ਼ ਇਕ ਜ਼ਬਰਦਸਤ ਮੁਹਿੰਮ ਚੱਲ ਰਹੀ ਹੈ। ਉਪਰੋਂ ਵੇਖਣ ਵਿਚ ਲਗਦਾ ਵੀ ਇੰਜ ਹੀ ਹੈ ਕਿ ਇਹ ਮੁਹਿੰਮ 'ਦੇਹ ਧਾਰੀ ਗੁਰੂ' ਦੇ ਖ਼ਿਲਾਫ਼ ਤੇ 'ਗ੍ਰੰਥ ਗੁਰੂ' ਦੇ ਹੱਕ ਵਿਚ ਹੈ — ਪਰ ਜਦੋਂ ਇਸ ਦੀ ਗਹਿਰਾਈ ਵਿਚ ਜਾ ਕੇ ਵੇਖਿਆ ਜਾਂਦਾ ਹੈ ਤਾਂ ਪਤਾ ਲਗਦਾ ਹੈ ਕਿ ਅਸਲ ਵਿਚ ਸਾਰੀ ਮੁਹਿੰਮ ਉਨ੍ਹਾਂ ਲੋਕਾਂ ਦੇ ਆਪਣੇ ਅੰਦਰਲੇ 'ਸੱਚ' ਅਥਵਾ 'ਵਿਵੇਕ' ਦੇ ਖ਼ਿਲਾਫ਼ ਲੜਾਈ ਦਾ ਹਿੱਸਾ ਹੀ ਹੈ ਜਿਹੜੇ 'ਗ੍ਰੰਥ ਗੁਰੂ' ਦਾ ਸਿਧਾਂਤ ਘੜ ਕੇ ਉਸ ਨੂੰ ਚਲਾਉਣ ਦੀ ਕੋਸ਼ਿਸ਼ ਕਰ ਰਹੇ ਹਨ।

ਕਾਰਨ ਸਪੱਸ਼ਟ ਹੈ। ਜਿਸ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਇਹ ਲੋਕ 'ਗੁਰੂ' ਮੰਨਣ ਦਾ ਦਾਅਵਾ ਕਰਦੇ ਹਨ — ਉਸੇ ਗ੍ਰੰਥ ਸਾਹਿਬ ਦੀ ਬਾਣੀ ਦਾ ਹਰੇਕ ਸ਼ਬਦ ਦੇਹਧਾਰੀ ਗੁਰੂ ਦੇ ਸਿਧਾਂਤ ਦੀ ਪੁਸ਼ਟੀ ਵਜੋਂ ਚੱਲੀ ਉਸ ਜ਼ਮਾਨੇ ਦੀ ਮੁਹਿੰਮ ਦੀ ਸਾਖੀ ਭਰਦਾ ਹੈ ਤੇ 'ਗ੍ਰੰਥ' ਦੀ ਗੁਰਿਆਈ ਦੇ ਸਿਧਾਂਤ ਦਾ ਵਿਰੋਧ। ਸੋ ਇਹਨਾਂ ਵਿਦਵਾਨਾਂ ਦੀ ਸਾਰੀ ਮੁਹਿੰਮ, ਸਾਰੇ ਤਰਕ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਸਾਹਮਣੇ ਬੇ-ਅਸਰ ਹੋ ਜਾਂਦੇ ਹਨ। ਪੂਜਾ ਅਰਚਨਾ ਤੇ ਮਾਨਤਾ ਬਾਰੇ ਸ੍ਰੀ ਆਦਿ ਗ੍ਰੰਥ ਦੀ ਸਮੁੱਚੀ ਬਾਣੀ ਦੇ ਮੁਖ ਰੂਪ ਵਿਚ ਦੋ ਪੱਖ ਹਨ। (੧) ਨਿਰਜੀਵ ਦੀ ਪੂਜਾ ਦਾ ਵਿਰੋਧ, ਅਤੇ (੨) ਦੇਹ ਧਾਰੀ ਸਤਿਗੁਰੂ ਦੇ ਸਿਧਾਂਤ ਦੀ ਸਥਾਪਨਾ। ਇਸ ਲਈ ਇਹਨਾਂ ਵਿਦਵਾਨਾਂ ਦੀ ਦੇਹ ਧਾਰੀ ਗੁਰੂ ਦੇ ਵਿਰੋਧ ਦੀ ਮੁਹਿੰਮ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਇਹਨਾਂ ਦਾ ਕੋਈ ਸਾਥ ਨਹੀਂ ਦੇਂਦੀ — ਸਗੋਂ 'ਗ੍ਰੰਥ ਗੁਰੂ' ਦੇ ਸਿਧਾਂਤ ਦਾ ਪੂਰਾ ਵਿਰੋਧ ਕਰਦੀ ਹੈ।

ਇਹਨਾਂ ਲੋਕਾਂ ਲਈ ਇਹ ਇਕ ਵੱਡੀ ਉਲਝਣ ਹੈ — ਕਿ ਜਿਸ ਗ੍ਰੰਥ ਨੂੰ ਇਹ ਗੁਰੂ ਮੰਨਦੇ ਹਨ ਉਸ ਦਾ ਪਾਠ ਕਰਦਿਆਂ ਹੀ ਉਸ ਦੀ ਬਾਣੀ ਇਹਨਾਂ ਦੇ ਅੰਦਰਲੇ ਸੱਚ ਤੇ ਵਿਵੇਕ ਨੂੰ ਟੁੰਬ ਕੇ ਪੁੱਛਦੀ ਹੈ ਕਿ ਇਹ ਕੈਸਾ ਆਚਰਨ !! ਸੋ ਇਹਨਾਂ ਦੀ ਸਾਰੀ ਮੁਹਿੰਮ ਅੰਤ ਨੂੰ ਆਪਣੇ ਅੰਦਰਲੇ ਸੱਚ ਨਾਲ ਲੜਾਈ ਵਿਚ ਬਦਲ ਜਾਂਦੀ ਹੈ।

ਦੂਜੀ ਗੱਲ ਹੈ ਇਤਿਹਾਸ ਜਾਂ ਰਹਿਤਨਾਮਿਆਂ ਰਾਹੀਂ ਘੜਿਆ ਹੋਇਆ ਇਹ ਸਿਧਾਂਤ ਕਿ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਗਏ ਸਨ।

ਜੇ ਪੁੱਛਿਆ ਜਾਵੇ — "ਕਿਉਂ ?" ਤਾਂ ਕੋਈ ਜਵਾਬ ਨਹੀਂ। ਜੇ ਪੁੱਛਿਆ ਜਾਵੇ ਇਤਿਹਾਸ ਦੀ ਕੱਚੀ ਬਾਣੀ ਸਹੀ ਹੈ ਜਾਂ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੱਚੀ ਤੇ ਸਿਧਾਂਤਕ ਬਾਣੀ ? ਤਾਂ ਜਵਾਬ ਫਿਰ ਨਦਾਰਦ। ਕੋਈ ਗਵਾਹੀ ਨਹੀਂ ਇਤਿਹਾਸ ਦੀ। ਕਿਉਂਕਿ

ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਨੰਦੇੜ ਲੀਲ੍ਹਾ ਸਮੇਂ ਕੋਈ ਇਤਿਹਾਸਕਾਰ ਨਹੀਂ ਸੀ, ਕਿਸੇ ਰਹਿਤਨਾਮੇ ਦਾ ਵੀ ਕੋਈ ਲੇਖਕ ਨਹੀਂ ਸੀ।

ਸਿਧਾਂਤ ਉਹ ਹੈ ਜੋ ਆਪਣੇ ਜੀਵਨ ਵਿਚ ਢਾਲ ਕੇ ਵਿਖਾਇਆ ਜਾਵੇ। ਗੁਰੂ ਗੋਬਿੰਦ ਸਿੰਘ ਜੀ — 'ਗ੍ਰੰਥ ਗੁਰੂ' ਦੇ ਸਿਧਾਂਤਕਾਰਾਂ ਅਨੁਸਾਰ — ਜਿੰਨਾ ਚਿਰ ਦੇਹ ਰੂਪ ਵਿਚ ਰਹੇ — ਸਤਿਗੁਰੂ ਰੂਪ ਵਿਚ ਰਹੇ। ਆਪਣੇ ਜੀਵਨ ਵਿਚ ਉਹਨਾਂ ਨੇ ਕਿਸੇ ਵੀ ਸਮੇਂ ਇਕ ਵਾਰੀ ਵੀ ਇਹ ਨਹੀਂ ਕਿਹਾ ਕਿ ਦੇਹ ਧਾਰੀ ਗੁਰੂ ਨਹੀਂ ਹੋਣਾ ਚਾਹੀਦਾ। ਫਿਰ ਕੀ ਕਾਰਨ ਹੈ ਕਿ ਅਚਾਨਕ ਰਹਿਤਨਾਮਿਆਂ ਵਿਚੋਂ ਇਹ ਹੁਕਮ ਨਿਕਲ ਆਇਆ ਕਿ ਅੱਗੋਂ ਗੁਰੂ ਗ੍ਰੰਥ ਜੀ ਹੋਣਗੇ! ਸ੍ਰੀ ਆਦਿ ਗ੍ਰੰਥ ਸਾਹਿਬ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਜੀਵਨ ਕਾਲ ਵਿਚ ਵੀ ਮੌਜੂਦ ਸੀ। ਫਿਰ ਕਿਉਂ ਨਾ ਉਹਨਾਂ ਨੇ ਆਪਣੇ ਜਿਊਂਦੇ ਜੀਅ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਆਪ ਉਸ ਦਾ ਸਿੱਖ ਸਜ ਕੇ ਮਿਸਾਲ ਕਾਇਮ ਕਰ ਕੇ ਸਿੱਖਾਂ ਨੂੰ ਦੱਸਿਆ ਕਿ 'ਇੰਜ ਗ੍ਰੰਥ ਸਾਹਿਬ ਨੂੰ ਗੁਰੂ ਮੰਨੀਦਾ ਹੈ ਤੇ ਐਸ ਕਾਰਨ ਕਰਕੇ ਮੰਨੀਂਦਾ ਹੈ।' ਪਰ ਇਹੋ ਜਿਹੀ ਕੋਈ ਗੱਲ ਨਹੀਂ ਹੋਈ।

ਸੋ ਇਸ ਮੋਰਚੇ ਉਪਰ ਵੀ ਇਹਨਾਂ ਵਿਦਵਾਨਾਂ ਨੂੰ ਆਪਣੇ ਹੀ ਅੰਦਰਲੇ ਸੱਚ ਨਾਲ ਲੜਨਾ ਪੈ ਰਿਹਾ ਹੈ।

ਨਤੀਜਾ ਕੀ ਹੈ? ਸਿੱਖੀ ਵਧ ਨਹੀਂ ਰਹੀ। ਸਾਰੇ ਸਤਿਗੁਰੂਆਂ ਦੇ ਸਮੇਂ ਸਿੱਖੀ ਵਧਦੀ ਰਹੀ ਤੇ ਸਿੱਖ ਹਿੰਦੂਆਂ ਵਿਚੋਂ ਹੀ ਸਜਦੇ ਰਹੇ। ਪਰ ਜਦੋਂ ਦਾ 'ਗ੍ਰੰਥ ਗੁਰੂ' ਦਾ ਸਿਧਾਂਤ ਘੜ ਕੇ ਪਰਚਾਰਨ ਦੀ ਕੋਸ਼ਿਸ਼ ਸ਼ੁਰੂ ਹੋਈ ਹੈ ਓਦੋਂ ਤੋਂ ਨਵੇਂ ਸਿੱਖ ਸਜਣ ਦਾ ਕੰਮ ਮੁਕ ਗਿਆ ਹੈ ਤੇ ਸਜੇ ਹੋਏ ਸਿੱਖਾਂ ਦੀ ਰਹਿਤ ਬਹਿਤ ਅਤੇ ਸੂਰਤ ਸੀਰਤ ਵਲੋਂ— ਵਾਪਸੀ ਸ਼ੁਰੂ ਹੋ ਗਈ ਹੈ। ਅੱਜ ਦੀ ਸਥਿਤੀ ਇਹ ਹੈ ਕਿ ਕੋਈ ਵਿਰਲਾ ਹੀ ਸਿੱਖ ਘਰਾਨਾ ਹੋਵੇਗਾ—ਜਿਸ ਵਿਚੋਂ ਇਕ, ਦੋ, ਚਾਰ ਜਵਾਨ—ਆਪਣੇ ਸਿੱਖੀ ਆਚਰਨ ਅਤੇ ਸੂਰਤ ਨੂੰ ਛੱਡ ਕੇ ਬਾਹਰ ਨਾ ਨਿਕਲ ਰਹੇ ਹੋਣ।

ਕਿਸੇ ਸਿਧਾਂਤ ਦੇ ਅਮਲ ਦਾ ਇਸ ਤੋਂ ਪਰਤੱਖ ਨਤੀਜਾ ਹੋਰ ਕਿੱਥੇ ਮਿਲ ਸਕਦਾ ਹੈ?

ਕੁਝ ਕੁ ਲੋਕ ਹਨ — ਜਿਹੜੇ ਸਿਆਸੀ ਮਨੋਰਥਾਂ ਲਈ 'ਗ੍ਰੰਥ ਗੁਰੂ' ਦੀ ਮੁਹਿੰਮ ਚਲਾ ਰਹੇ ਹਨ — ਪਰ ਢਾਹ ਉਹਨਾਂ ਨੇ ਸਾਰੀ ਸਿੱਖੀ ਨੂੰ ਲਾ ਦਿੱਤੀ ਹੈ। ਸੋਚ ਦਾ ਦਾਇਰਾ ਉਹਨਾਂ ਨੇ ਏਨਾ ਸੌੜਾ ਕਰ ਲਿਆ ਹੈ ਕਿ ਜੋ ਉਹਨਾਂ ਦੀ ਸਿਆਸੀ ਇਕਤਦਾਰ ਦੀ ਪਹੁੰਚ ਵਿਚ ਨਹੀਂ ਆਉਂਦਾ ਉਸੇ ਦੇ ਉਹ ਖ਼ਿਲਾਫ਼ ਹਨ। ਜਿਨ੍ਹਾਂ ਹਿੰਦੂਆਂ ਵਿਚੋਂ ਸਿੱਖ ਸਜੇ ਸਨ — ਉਹਨਾਂ ਦੇ ਤਾਂ ਇਹ ਪੂਰੀ ਤਰ੍ਹਾਂ ਖ਼ਿਲਾਫ਼ ਹਨ ਹੀ — ਇਸ ਦੇ ਨਾਲ ਨਾਲ ਇਹ ਵੀ ਮੁਹਿੰਮ ਹੈ ਕਿ ਉਹਨਾਂ ਪੁਰਾਤਨ ਕਥਾ ਕਹਾਣੀਆਂ ਤੇ ਮਹਾਂ ਪੁਰਖਾਂ ਦੇ ਖ਼ਿਲਾਫ਼ ਵੀ ਆਪਣਾ ਮੱਤ ਜ਼ਾਹਰ ਕੀਤਾ ਜਾਵੇ — ਜਿਨ੍ਹਾਂ ਦੀ ਚਰਚਾ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਹੋਈ ਹੈ।

ਮਹਾਰਾਜ ਬੀਰ ਸਿੰਘ ਜੀ, ਸਮੇਂ ਸਮੇਂ ਇਹਨਾਂ ਗੱਲਾਂ ਵੱਲ ਧਿਆਨ ਦਵਾਉਂਦੇ ਰਹਿੰਦੇ ਹਨ ਤੇ ਲੇਖ ਲਿਖਦੇ ਰਹਿੰਦੇ ਹਨ। ਸ੍ਰੀ ਹਰਵਿੰਦਰ ਸਿੰਘ ਜੀ ਹੰਸਪਾਲ,

ਜਨਰਲ ਸਕੱਤਰ ਨਾਮਧਾਰੀ ਦਰਬਾਰ ਦੀ ਇੱਛਿਆ ਸੀ ਕਿ ਮਹਾਰਾਜ ਬੀਰ ਸਿੰਘ ਜੀ ਦੇ ਕੁਝ ਕੁ ਚੁਣੇ ਹੋਏ ਲੇਖਾਂ ਨੂੰ ਇਕ ਥਾਂ ਇਕੱਠਿਆਂ ਕਰਕੇ ਪੁਸਤਕ ਰੂਪ ਵਿਚ ਸਿੱਖ ਜਗਤ ਸਾਹਮਣੇ ਲਿਆਂਦਾ ਜਾਵੇ। ਸੋ ਇਸ ਸਿਲਸਿਲੇ ਵਿਚ ਇਹ ਕੁਝ ਕੁ ਲੇਖ ਸੰਕਲਿਤ ਕੀਤੇ ਗਏ ਹਨ । ਇਹਨਾਂ ਵਿਚ 'ਦੇਹ ਧਾਰੀ ਗੁਰੂ' ਬਾਰੇ ਗੁਰਬਾਣੀ ਦੇ ਅਦਬ ਅਤੇ ਗੁਰਮੁਖੀ ਪਹਿਰਾਵੇ ਬਾਰੇ, ਨੀਲੇ ਕਾਲੇ ਬਸਤਰਾਂ ਬਾਰੇ ਅਤੇ ਸ੍ਰੀ ਦਸਮ ਗ੍ਰੰਥ ਦੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ ਜਾਂ ਨਹੀਂ — ਇਸ ਬਾਰੇ ਲੇਖ ਦਿੱਤੇ ਜਾ ਰਹੇ ਹਨ।

ਇਹ ਲੇਖ ਆਪਣੇ ਆਪ ਵਿਚ ਇਕ ਚੁਨੌਤੀ ਹਨ। ਮਹਾਰਾਜ ਬੀਰ ਸਿੰਘ ਜੀ ਦੇ ਲੇਖਾਂ ਦਾ ਮੂਲ ਆਧਾਰ ਸ੍ਰੀ ਆਦਿ ਗ੍ਰੰਥ ਸਾਹਿਬ ਜੀ, ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ । ਜਿਹੜੇ ਵਿਦਵਾਨ ਇਹਨਾਂ ਦੋਹਾਂ ਗ੍ਰੰਥਾਂ ਨੂੰ ਸਮਝਣ ਦਾ ਦਾਅਵਾ ਕਰ ਸਕਦੇ ਅਤੇ ਫਿਰ ਵੀ ਇਹ ਕਹਿ ਸਕਦੇ ਹਨ ਕਿ 'ਗੁਰੂ ਗ੍ਰੰਥ' ਜੀ ਹੀ ਹੋ ਸਕਦੇ ਹਨ — ਉਹਨਾਂ ਨੂੰ ਮਹਾਰਾਜ ਬੀਰ ਸਿੰਘ ਜੀ ਦੀ ਇਹਨਾਂ ਲੇਖਾਂ ਰਾਹੀਂ ਦਿੱਤੀ ਚੁਨੌਤੀ ਨੂੰ ਸ਼ਾਲੀਨਤਾ ਨਾਲ ਮਨਜ਼ੂਰ ਕਰਨਾ ਚਾਹੀਦਾ ਹੈ ਤੇ ਕਸੌਟੀ ਦੋਹਾਂ ਗ੍ਰੰਥਾਂ ਦੀ ਬਾਣੀ ਨੂੰ ਮੰਨ ਕੇ — ਉੱਤਰ ਦੇਣਾ ਚਾਹੀਦਾ ਹੈ।

ਭਾਰਤੀ ਧਰਮ ਦਰਸ਼ਨ ਵਿਚ ਗੱਲ ਨੂੰ ਸਮਝਣ ਅਤੇ ਤਰਕ ਵਿਤਰਕ ਦਾ ਇਕ ਤਰੀਕਾ ਤੈਅ ਹੈ। ਉਹ ਤਰੀਕਾ ਹੈ — ਵਿਪੱਖੀ ਦੇ ਤਰਕਾਂ ਨੂੰ ਪਹਿਲਾਂ ਜਿਉਂ ਦਾ ਤਿਉਂ ਪੇਸ਼ ਕਰ ਕੇ ਫਿਰ ਉਹਨਾਂ ਦਾ ਉੱਤਰ ਦੇਣਾ। ਮੂਲ ਆਧਾਰ ਸ੍ਰੀ ਗ੍ਰੰਥ ਸਾਹਿਬਾਂ ਦੀ ਬਾਣੀ ਹੈ। ਪਰਮਾਣ ਮਹਾਰਾਜ ਜੀ ਨੇ ਦਿੱਤੇ ਹਨ, ਬਾਣੀ ਵਿਚੋਂ — ਜਵਾਬੀ ਪਰਮਾਣ ਮਿਲਣੇ ਚਾਹੀਦੇ ਹਨ ਗੁਰਬਾਣੀ ਵਿਚੋਂ ਹੀ। ਇਹ ਇਸ ਲਈ ਕਿ ਮਹਾਰਾਜ ਬੀਰ ਸਿੰਘ ਜੀ ਦਾ, ਗ੍ਰੰਥ ਸਾਹਿਬਾਂ ਦੀ ਬਾਣੀ ਨੂੰ ਮਨ ਬਚਨ ਪ੍ਰਾਣ ਨਾਲ ਪਰਮਾਨੀਕ ਮੰਨਣ ਦਾ ਦਾਅਵਾ ਹੈ ਅਤੇ ਦੂਜੀ ਧਿਰ ਤਾਂ 'ਗੁਰੂ' ਹੀ ਗ੍ਰੰਥ ਸਾਹਿਬ ਜੀ ਨੂੰ ਮੰਨਦੀ ਹੈ।

ਸੋ, ਮੂਲ ਆਧਾਰ ਬਾਰੇ ਬੁਨਿਆਦੀ ਸਹਿਮਤੀ ਹੈ ਅਤੇ ਗੱਲ ਸ਼ਾਲੀਨਤਾ ਨਾਲ ਹੋ ਸਕਦੀ ਹੈ।

* * *

ਮਹਾਰਾਜ ਬੀਰ ਸਿੰਘ ਜੀ ਦੀ ਸ਼ਖ਼ਸੀਅਤ ਬਾਰੇ ਜੇ ਕਦੇ ਕੋਈ ਗੱਲ ਕਰਨੀ ਹੋਵੇ ਤਾਂ ਉਹਨਾਂ ਦੀ ਸ਼ਖ਼ਸੀਅਤ ਦੀ ਪਹਿਲੀ ਪਛਾਣ ਹੈ, ਸ਼ਾਸਤ੍ਰੀਯਤਾ। ਸ਼ਾਸਤ੍ਰੀਯਤਾ ਉਹਨਾਂ ਦੀ ਰੁਚੀ, ਸੁਭਾਵ ਅਤੇ ਸੰਸਕਾਰਾਂ ਵਿਚ ਹੈ । ਸ਼ਾਸਤ੍ਰੀਯਤਾ ਦਾ ਏਥੇ ਜਿਹੜਾ ਅਰਥ ਮੈਂ ਦੇਣਾ ਚਾਹੁੰਦਾ ਹਾਂ, ਉਹ ਹੈ : ਪੁਰਾਤਨ ਕਦਰਾਂ ਕੀਮਤਾਂ ਨਾਲ ਪ੍ਰੇਮ, ਪ੍ਰਮਾਣਿਕਤਾ ਅਤੇ ਕਲਾਤਮਿਕਤਾ।

ਮਹਾਰਾਜ ਬੀਰ ਸਿੰਘ ਜੀ ਉਪਰੋਕਤ ਤਿੰਨਾਂ ਸਿਫ਼ਤਾਂ ਦਾ ਮੁਜੱਸਮਾ ਹਨ। ਆਪ ਆਮ ਤੌਰ ਤੇ ਸਹਿਜੇ ਹੀ ਕਿਸੇ ਦੀ ਪਹੁੰਚ ਵਿਚ ਨਹੀਂ ਆਉਂਦੇ। ਰਾਤ ਦੇ ਕੁਝ ਸਮੇਂ ਦੇ ਵਿਸਰਾਮ–ਕਾਲ ਨੂੰ ਛੱਡ ਕੇ ਬਾਕੀ ਦਾ ਸਾਰੇ ਦਾ ਸਾਰਾ ਸਮਾਂ ਆਪ ਅਤਿਅੰਤ ਰੁਝੇਵੇਂ ਵਿਚ ਰਹਿੰਦੇ ਹਨ। ਇਹੋ ਕਾਰਨ ਹੈ ਕਿ ਆਪ ਦੀ ਸਹਿਜ–ਸੰਗਤ ਕਿਸੇ ਨੂੰ

ਸ਼ਾਜ਼ੋ ਨਾਦਰ ਹੀ ਨਸੀਬ ਹੁੰਦੀ ਹੈ ਤੇ ਵੇਖਣ ਵਿਚ ਆਉਂਦਾ ਹੈ ਕਿ ਆਪ ਇਕੱਲੇ ਕਿਸੇ ਨਾ ਕਿਸੇ ਤਰ੍ਹਾਂ ਦੇ ਕਾਗ਼ਜ਼ਾਂ ਨਾਲ ਰੁੱਝੇ ਹੋਏ ਹਨ। ਆਪ ਨੂੰ ਲਗਾਤਾਰ ਇਸੇ ਤਰ੍ਹਾਂ ਵੇਖਦਾ ਰਹਿਣ ਵਾਲਾ ਕੋਈ ਵੀ ਵਿਅਕਤੀ ਆਪ ਨੂੰ 'ਅਸੰਗ' ਕਹਿ ਸਕਦਾ ਹੈ। ਆਪ 'ਅਸੰਗ' ਇਸ ਅਰਥ ਵਿਚ ਵੀ ਹਨ ਕਿ ਆਪ ਬਿਨਾਂ ਕੰਮ ਤੋਂ ਕਿਸੇ ਨੂੰ ਕਦੇ ਮਿਲਣ ਨਹੀਂ ਜਾਂਦੇ ਅਤੇ ਬਿਨਾਂ ਕੰਮ ਤੋਂ ਕਿਸੇ ਨੂੰ ਮਿਲਣ ਦਾ ਮੌਕਾ ਨਹੀਂ ਦੇਂਦੇ। ਆਪਣੇ ਇਸੇ ਸੁਭਾਵ ਕਾਰਨ, ਆਪ ਨਿਰਲੇਪ, ਨਿਰਮੋਹ ਤੇ ਅਸੰਗ ਪ੍ਰਤੀਤ ਹੁੰਦੇ ਹਨ।

ਮਹਾਰਾਜ ਬੀਰ ਸਿੰਘ ਜੀ ਗੁਰੂ ਕੁਲ ਵਿਚੋਂ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਛੋਟੇ ਭਾਈ ਹੋਣ ਦਾ ਮਾਣ ਆਪ ਨੂੰ ਹਾਸਿਲ ਹੈ।

ਆਮ ਤੌਰ ਤੇ ਆਪ ਦੀ ਪਹਿਲੀ ਪਛਾਣ ਇਕ ਸੰਗੀਤਕਾਰ ਦੇ ਰੂਪ ਵਿਚ ਮਿਲਦੀ ਹੈ। ਘਰੇਲੂ ਕਿਸਮ ਦੀਆਂ ਬੈਠਕਾਂ ਤੋਂ ਲੈ ਕੇ ਵਡੇ ਦੀਵਾਨਾਂ ਤੇ ਫਿਰ ਵਡੇ ਵਡੇ ਸੰਗੀਤ ਸੰਮੇਲਨਾਂ ਵਿਚ ਆਪ ਜਦੋਂ ਗਾਉਂਦੇ ਹਨ, ਉਸ ਵੇਲੇ ਆਪ ਦੀ ਸ਼ਖ਼ਸੀਅਤ ਦਾ ਇਕ ਖ਼ਾਸ ਪੱਖ ਉਜਾਗਰ ਹੁੰਦਾ ਹੈ। ਉਸ ਵੇਲੇ ਆਪ ਦੇ ਗਾਯਨ ਵਿਚੋਂ ਸ਼ਾਸਤ੍ਰੀਯਤਾ ਕਲਾਤਮਕਤਾ ਤੇ ਪ੍ਰਾਮਾਨਿਕਤਾ — ਇਕੋ ਸਮੇਂ ਵੇਖੀਆਂ ਜਾ ਸਕਦੀਆਂ ਹਨ। ਪਰ ਇਸ ਤੋਂ ਵੱਖਰੀ ਵੀ ਇਕ ਗੱਲ ਉਸ ਵੇਲੇ ਸਾਹਮਣੇ ਆਉਂਦੀ ਹੈ, ਜਿਹੜੀ ਹੋਰ ਕਿਸੇ ਵੀ ਵੇਲੇ ਵੇਖੀ ਨਹੀਂ ਜਾ ਸਕਦੀ, ਅਤੇ ਉਹ ਹੈ, ਇਕ ਸੰਵੇਦਨਾ ਦਾ ਭਾਵ — ਇਕ ਦਰਦ। ਮੇਰੇ ਜਿਹੇ ਆਦਮੀ ਨੂੰ ਸ਼ਾਸਤਰੀ ਸੰਗੀਤ ਦੀ ਤਾਂ ਸਮਝ ਨਹੀਂ ਪੈਂਦੀ, ਪਰ ਉਸ ਸੰਵੇਦਨਾ, ਉਸ ਦਰਦ ਦੇ ਭਾਵ ਨੂੰ ਜ਼ਰੂਰ ਸਮਝ ਲੈਂਦਾ ਹਾਂ ਕਿਉਂਕਿ ਓਦੋਂ ਇੰਜ ਹੀ ਲੱਗਦਾ ਹੈ, ਜਿਵੇਂ ਇਹਨਾਂ ਦੇ ਸੁਰ ਧੁਰ ਅੰਦਰ ਤੱਕ ਪਹੁੰਚ ਕੇ ਇਕ ਖ਼ਾਸ ਤਰ੍ਹਾਂ ਦਾ ਭਾਵ ਜਗਾ ਰਹੇ ਹਨ।

ਮਹਾਰਾਜ ਜੀ ਨੂੰ ਗਾਉਂਦਿਆਂ ਵੇਖ ਕੇ ਹੀ ਆਪ ਦੀ ਇਕੱਲਤਾ, ਨਿਰਲੇਪਤਾ, ਨਿਰਮੋਹਤਾ ਤੇ ਅਸੰਗਤਾ ਦੀ ਕੁਝ ਸਮਝ ਪੈਂਦੀ ਹੈ, ਉਦੋਂ ਹੀ ਲੱਗਦਾ ਹੈ ਜਿਵੇਂ ਉਹ ਸਾਰਾ ਕੁਝ ਜੋ ਸੰਕੁਚਿਆ ਹੋਇਆ ਸੀ, ਉਹ ਹੁਣ ਗਾਯਣ ਰਾਹੀਂ ਪ੍ਰਸਫੁਟਿਤ ਹੋ ਰਿਹਾ ਹੈ।

ਆਪ ਦੀ ਦੂਜੀ ਪਛਾਣ ਆਪ ਦੀਆਂ ਲਿਖਤਾਂ ਤੋਂ ਹੁੰਦੀ ਹੈ। ਇਸ ਵਿਚ ਆਪ ਦੀਆਂ ਧਾਰਮਕ ਰੁਚੀਆਂ ਦਾ ਪ੍ਰਗਟਾਵਾ ਤਾਂ ਹੁੰਦਾ ਹੀ ਹੈ, ਪਰ ਇਹ ਵੀ ਪਤਾ ਲੱਗਦਾ ਹੈ ਕਿ ਆਪ ਮਨ ਦੀ ਕਿਸ ਅਵਸਥਾ ਵਿਚ ਪਹੁੰਚ ਕੇ ਲਿਖਦੇ ਹਨ। ਪੁਰਾਤਨ ਸਾਹਿਤ ਤੇ ਸਭਿਆਚਾਰ ਦੇ ਪ੍ਰਤੀ ਵਿਸ਼ੇਸ਼ ਪੱਖਪਾਤ ਆਪ ਦੀਆਂ ਲਿਖਤਾਂ ਵਿਚੋਂ ਮਿਲਦਾ ਹੈ। ਪੁਰਾਤਨ ਧਾਰਮਕ ਆਚਾਰ-ਵਿਚਾਰ ਤੇ ਵਿਹਾਰ, ਹੁਣ ਤੋਂ ਤੁਰ ਕੇ ਸ੍ਰਿਸ਼ਟੀ ਦੇ ਆਰੰਭ ਤੱਕ ਦੀ ਗੁਰੂ ਪਰੰਪਰਾ ਦੇ ਪ੍ਰਤੀ ਅਗਾਧ ਵਿਸ਼ਵਾਸ ਆਪ ਦੀਆਂ ਲਿਖਤਾਂ ਵਿਚੋਂ ਝਾਕਦਾ ਹੈ। ਪਰ ਇਹ ਗੱਲ ਸਿਰਫ਼ ਵਿਸ਼ਵਾਸ ਤੱਕ ਹੀ ਨਹੀਂ, ਸਗੋਂ ਗੱਲ ਏਥੋਂ ਤੱਕ ਪੁਜਦੀ ਹੈ ਕਿ ਉਸ ਵਿਸ਼ਵਾਸ ਨੂੰ ਆਪ ਕਿਸ ਪ੍ਰਮਾਣਿਕਤਾ ਨਾਲ ਤੇ ਕਲਾਤਮਕ ਢੰਗ ਨਾਲ ਪੇਸ਼ ਕਰਦੇ ਹਨ। ਆਪ ਦੀ ਇਕਾਂਤ ਪ੍ਰੀਯਤਾ ਦਾ ਰਾਜ਼ ਆਪ ਦੀ ਸੰਗੀਤ ਦੀ ਸ਼ਾਸਤ੍ਰੀਯਤਾ ਤੇ ਕਲਾਤਮਕਤਾ ਦੇ ਨਾਲ ਨਾਲ ਆਪ ਦੀਆਂ ਲਿਖਤਾਂ ਵਿਚੋਂ

ਵੀ ਓਸੇ ਮਾਤਰਾ ਵਿਚ ਹੀ ਪ੍ਰਗਟ ਹੁੰਦਾ ਹੈ। ਆਪ ਦੇਹਧਾਰੀ ਗੁਰੂ ਪਰੰਪਰਾ ਦੇ ਜ਼ਬਰਦਸਤ ਉਪਾਸ਼ਕ ਹਨ, ਪਰ ਜਦੋਂ ਆਪ ਨੇ ਇਸ ਸੰਬੰਧੀ ਕੁਝ ਲਿਖਣਾ ਹੈ ਤਾਂ ਏਨੇ ਪ੍ਰਮਾਣਿਕ ਢੰਗ ਨਾਲ, ਏਨੇ ਇਤਿਹਾਸਕ ਤੇ ਗੁਰਬਾਣੀ ਦੇ ਹਵਾਲਿਆਂ ਨਾਲ ਲਿਖਣਾ ਹੈ ਕਿ ਪੜ੍ਹ ਕੇ ਅਸਚਰਜ ਹੁੰਦਾ ਹੈ। ਦਮਗਜੇ ਕੋਈ ਕਿੰਨੇ ਵੀ ਮਾਰਦਾ ਰਹੇ ਤੇ ਰੋਜ਼ ਅਖ਼ਬਾਰਾਂ ਵਿਚ ਲਿਖਦਾ ਰਹੇ ਕਿ 'ਜਵਾਬ ਦਿਓ ਦੇਹਧਾਰੀ ਗੁਰੂ ਨੂੰ ਮੰਨਣ ਵਾਲਿਓ !' ਪਰ ਕਿਸੇ ਦੀ ਕਲਮ ਵਿਚ ਏਨੀ ਜੁਰਅੱਤ ਤੇ ਤਾਕਤ ਨਹੀਂ ਕਿ ਉਹ ਓਸੇ ਪ੍ਰਮਾਣਿਕਤਾ ਨਾਲ ਤੇ ਸਾਫ਼ਗੋਈ ਨਾਲ ਮਹਾਰਾਜ ਜੀ ਵੱਲੋਂ ਉਠਾਏ ਗਏ ਇਕ-ਇਕ ਸਵਾਲ ਦਾ ਜਵਾਬ, ਓਸੇ ਸ਼ਾਲੀਨਤਾ ਨਾਲ ਦੇ ਸਕੇ। ਮਹਾਰਾਜ ਜੀ ਦੇ ਲੇਖ ਚੈਲਿੰਜ ਹਨ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਆਧਾਰ ਉਪਰ ਆਪ ਦੀ ਲਿਖਤ ਹਰ ਉਸ ਵਿਦਵਾਨ ਨੂੰ ਚੁਨੌਤੀ ਹੈ, ਜਿਹੜਾ 'ਗ੍ਰੰਥ ਗੁਰੂ' ਦੇ ਸਿਧਾਂਤ ਨੂੰ ਮੰਨਦਾ ਹੈ ਅਤੇ ਜਿਹੜਾ ਇਹ ਆਖਦਾ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਹੀਂ, ਅਥਵਾ ਗੁਰਬਾਣੀ ਨਹੀਂ। ਮਹਾਰਾਜ ਜੀ ਵਲੋਂ ਉਠਾਏ ਗਏ ਸਵਾਲਾਂ ਦੇ ਮੂਲ ਸ਼ਬਦਾਂ ਨੂੰ ਛੱਡ ਕੇ ਏਧਰ ਓਧਰ ਦੀ ਦਲੀਲਬਾਜ਼ੀ ਨਾਲ ਕੋਈ ਕਿੰਨਾ ਵੀ ਪਿਆ ਲਿਖੇ, ਉਹ ਪ੍ਰਮਾਣਿਕ ਨਹੀਂ ਹੋ ਸਕਦਾ, ਜਿੰਨਾ ਚਿਰ ਉਸ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੀ ਕਸਵੱਟੀ ਉਪਰ ਨਹੀਂ ਪਰਖ ਲਿਆ ਜਾਂਦਾ ਹੈ।

**ਅਮਰ ਭਾਰਤੀ**

# ਗੁਰਬਾਣੀ ਦਾ ਅਦਬ ਅਤੇ ਸਿੱਖੀ ਸਰੂਪ

ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ।
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ।

ਇਕ ਐਸਾ ਸਮਾਂ ਸੀ ਕਿ ਗੁਰਬਾਣੀ ਬਾਰੇ ਕਦੀ ਇਹ ਸੋਚਿਆ ਹੀ ਨਹੀਂ ਸੀ ਜਾਂਦਾ ਕਿ ਇਸ ਵਿਚ ਜੋ ਲਿਖਿਆ ਹੈ ਉਸ ਤੇ ਅਸੀਂ ਆਪਣੀ ਬੁਧੀ ਅਨੁਸਾਰ ਕੋਈ ਟੀਕਾ ਟਿਪਣੀ ਕਰ ਸਕਦੇ ਹਾਂ । ਗੁਰਬਾਣੀ ਬਾਰੇ ਐਸੀ ਵਿਚਾਰ ਰਖਣ ਵਾਲੇ ਨੂੰ ਸਿੱਖ ਹੀ ਨਹੀਂ ਸੀ ਸਮਝਿਆ ਜਾਂਦਾ । ਗੁਰਬਾਣੀ ਦਾ ਪਾਠ ਨਿਤ ਇਸ਼ਨਾਨ ਕਰ ਕੇ ਕਰਨਾ ਸਿੱਖ ਦਾ ਪਰਮ ਧਰਮ ਸੀ ਅਤੇ ਇਸ ਤਰ੍ਹਾਂ ਕਰਨ ਵਾਲੇ ਸਿੱਖ ਪੰਥ ਵਿਚ ਬੜੇ ਆਦਰ ਯੋਗ ਸਮਝੇ ਜਾਂਦੇ ਸਨ ।

ਗੁਰਬਾਣੀ ਦਾ ਅਦਬ ਅਸਲ ਵਿਚ ਜਦੋਂ ਤੋਂ ਘਟਣਾ ਸ਼ੁਰੂ ਹੋ ਗਿਆ ਓਦੋਂ ਤੋਂ ਸਿੱਖਾਂ ਵਿਚ ਵੀ ਕਮਜ਼ੋਰੀਆਂ ਆਉਣ ਲਗ ਪਈਆਂ । ਫੇਰ ਬਦੇਸ਼ੀ ਵਿਦਿਆ ਨੇ ਤਾਂ ਬੱਧੀ ਐਸੀ ਬਦਲੀ ਕਿ ਗੁਰਬਾਣੀ ਨੂੰ ਗੁਰੂ ਆਖ ਕੇ ਮੱਥਾ ਟੇਕਣਾ ਸਜਾਵਟਾਂ ਬਹੁਤੀਆਂ ਲਾਉਣੀਆਂ, ਗੁਰਬਾਣੀ ਦੇ ਅਦਬ ਦੀਆਂ ਗੱਲਾਂ ਬਹੁਤ ਕਰਨੀਆਂ, ਪਰ ਅਮਲੀ ਤੌਰ ਤੇ ਇਹ, ਕਿ ਬਾਣੀ ਦਾ ਨਿਤ ਨੇਮ ਨਾਲ ਪਾਠ ਵੀ ਨਹੀਂ ਕਰਨਾ, ਜੇ ਕਦੀ ਕਰਨਾ ਹੈ ਤਾਂ ਇਸ ਗੱਲ ਦੀ ਕੋਈ ਵਿਚਾਰ ਨਹੀਂ ਕਿ ਸਕੇਸ਼ ਇਸ਼ਨਾਨ ਕੀਤਾ ਹੋਇਆ ਹੈ ਜਾਂ ਨਹੀਂ । ਸਿੱਖ ਧਰਮ ਵਿਚ ਇਸ਼ਨਾਨ ਉਹੋ ਹੀ ਪ੍ਰਵਾਨ ਹੈ ਜੋ ਸਣੇ ਕੇਸੀਂ ਹੋਵੇ । ਕੇਸਾਂ ਵਿਚ ਜਲ ਪਾਉਣ ਤੋਂ ਬਿਨਾਂ ਕੀਤਾ ਹੋਇਆ ਇਸ਼ਨਾਨ, ਇਸ਼ਨਾਲ ਹੀ ਨਹੀਂ ਹੈ । ਦਰ ਅਸਲ 'ਸਕੇਸ਼ ਇਸ਼ਨਾਨ' ਦੀ ਮਰਯਾਦਾ ਗੁਰਸਿੱਖਾਂ ਵਿਚ ਪਰੰਪਰਾ ਤੋਂ ਚਲੀ ਆ ਰਹੀ ਹੈ । ਪਰ ਫ਼ਰੰਗੀ ਰਾਜ ਸਮੇਂ ਫ਼ਰੰਗੀ ਵਿਦਿਆ ਦੇ ਅਸਰ ਹੇਠ ਆਏ ਹੋਏ ਸਿੱਖਾਂ ਨੇ ਇਸ ਮਰਯਾਦਾ ਵਿਚ ਫ਼ਰਕ ਪਾਇਆ ਅਤੇ ਕੇਸਾਂ ਵਿਚ ਬਿਨਾਂ ਜਲ ਪਾਏ ਇਸ਼ਨਾਨ ਕਰਨ ਦੀ ਪੱਧਤੀ ਚਾਲੂ ਕਰ ਦਿਤੀ, ਅਸਲ ਵਿਚ ਸਰੀਰ ਦੀ ਪਵਿੱਤਰਤਾ ਹੀ ਤਦ ਹੈ ਜੇ ਸੰਪੂਰਣ ਸਰੀਰ ਦਾ ਜਲ ਨਾਲ ਇਸ਼ਨਾਨ ਕਰਾਇਆ ਜਾਏ । ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਸਫ਼ਾ ੫੮ ਤੇ 'ਅੰਮ੍ਰਿਤ ਸੰਸਕਾਰ' ਸ਼ਬਦ ਦਾ ਵਰਣਨ ਕਰਦਿਆਂ ਲਿਖਿਆ ਹੈ..."ਅੰਮ੍ਰਿਤ ਛਕਣ ਵਾਲਾ ਜੋ ਕੇਸੀਂ ਇਸ਼ਨਾਨ ਕਰ ਕੇ ਨਿਰਮਲ ਵਸਤ੍ਰ ਪਹਿਨੇ..." ਇਸ ਤੋਂ ਸਿੱਖਾਂ ਦੀ ਸਕੇਸ਼ ਇਸ਼ਨਾਨ ਦੀ ਮਰਯਾਦਾ ਦੀ ਪਰੰਪਰਾ ਦਾ ਠੋਸ ਸਬੂਤ ਮਿਲਦਾ ਹੈ ।

ਗੁਰਬਾਣੀ ਦਾ ਨਿਤਨੇਮ ਕਰਨ ਦੀ ਜੋ ਮਰਯਾਦਾ ਸਾਡੇ ਸਤਿਗੁਰਾਂ ਨੇ ਕਾਇਮ ਕੀਤੀ, ਜੋ ਅਦਬ ਕਰਨਾ ਸਾਨੂੰ ਦੱਸਿਆ ਉਸ ਨੂੰ ਮੰਨਣ ਵਿਚ ਜਿੰਨੇ ਕੁ ਆਲਸੀ ਹੋ

ਗਏ ਹਾਂ ਓਨੇ ਹੀ ਸਾਡੇ ਵਿਚਾਰ ਅਪਵਿੱਤਰ ਹੋ ਗਏ ਹਨ। ਜਿਸ ਕਰ ਕੇ ਗੁਰਬਾਣੀ ਨੂੰ ਵੀ ਅਸੀਂ ਸ਼ੱਕੀ ਨਿਗਾਹ ਨਾਲ ਦੇਖਣ ਲਗ ਪਏ ਹਾਂ।

ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਅੰਤ ਤੇ ਰਾਗ ਮਾਲਾ ਹੈ। ਇਸ ਰਾਗ ਮਾਲਾ ਨੂੰ ਇਹ ਕਹਿ ਕੇ ਕਿ ਇਹ ਗੁਰਬਾਣੀ ਨਹੀਂ, ਕਢਣ ਦੇ ਬੜੇ ਤਕੜੇ ਯਤਨ ਕੀਤੇ ਗਏ। ਨਾਮਧਾਰੀ ਅਖ਼ਬਾਰ ਤੋਂ ਇਲਾਵਾ ਦੂਜੀਆਂ ਸਿੱਖ ਅਖ਼ਬਾਰਾਂ ਵਿਚ ਇਸ ਦੀ ਚਰਚਾ ਕਿੰਨਾ ਚਿਰ ਚਲਦੀ ਰਹੀ। ਆਦਿ ਬੀੜ ਦੀ ਅਖੰਡਤਾ ਸਾਹਮਣੇ ਨਾ ਰਖਦਿਆਂ ਹੋਇਆਂ ਰਾਗ ਮਾਲਾ ਬਾਰੇ ਬਿਨਾਂ ਸੰਗ ਸੰਕੋਚ ਦੇ ਕਈ ਲੇਖ ਲਿਖੇ ਗਏ। ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਦੇ ਚੜ੍ਹਾਈ ਕਰ ਜਾਣ ਤੇ ਜਦੋਂ ਉਹਨਾਂ ਦਾ ਭੋਗ ਪਾਇਆ ਗਿਆ ਉਥੇ ਰਾਗਮਾਲਾ ਨੂੰ ਆਦਿ ਬੀੜ ਵਿਚ ਰਹਿਣ ਦੇਣ ਦੇ ਹੱਕ ਵਿਚ ਅਤੇ ਇਸ ਨੂੰ ਵਿਚੋਂ ਕਢਣ ਦੇ ਹੱਕ ਵਿਚ ਵਿਚਾਰਾਂ ਵਾਲੇ ਦੋਵੇਂ ਧੜੇ ਮੌਜੂਦ ਸਨ। ਉਸ ਸਮੇਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਵੀ ਓਥੇ ਦਰਸ਼ਨ ਦਿਤੇ ਅਤੇ ਮੈਂ ਵੀ ਸ੍ਰੀ ਸਤਿਗੁਰੂ ਜੀ ਦੇ ਨਾਲ ਸਾਂ। ਭੋਗ ਦੇ ਸਲੋਕ ਪੜ੍ਹਦਿਆਂ ਪੜ੍ਹਦਿਆਂ ਜਦ ਗਰੰਥੀ ਜੀ ਰਾਗ ਮਾਲਾ ਤੱਕ ਪਹੁੰਚੇ ਤਦ ਰਾਗ ਮਾਲਾ ਨੂੰ ਵਿਚੋਂ ਕੱਢ ਦੇਣ ਦੇ ਵਿਚਾਰ ਵਾਲੇ ਸੱਜਣਾਂ ਨੇ ਰਾਗੀਆਂ ਨੂੰ ਆਗਿਆ ਕਰ ਦਿਤੀ ਕਿ ਅਨੰਦ ਸਾਹਿਬ ਦਾ ਪਾਠ ਕਰੋ। ਰਾਗੀਆਂ ਨੇ ਅਨੰਦ ਪੜ੍ਹਨਾ ਸ਼ੁਰੂ ਕਰ ਦਿਤਾ ਅਤੇ ਗ੍ਰੰਥੀ ਜੀ ਨੇ ਚੁੱਪ ਕਰ ਕੇ ਰਾਗ ਮਾਲਾ ਪੜ੍ਹ ਲਈ।

ਆਦਿ ਬੀੜ ਵਿਚ ਆਮ ਕਰਕੇ ਰਾਗਾਂ ਵਿਚ ਜਿਥੇ ਪਹਿਲੀ ਪਾਤਸ਼ਾਹੀ ਤੋਂ ਬਾਅਦ ਤੀਜੀ ਜਾਂ ਤੀਜੀ ਤੋਂ ☬ ਬਾਅਦ ਚੌਥੀ ਜਾਂ ਪੰਜਵੀਂ ਪਾਤਸ਼ਾਹੀ ਦੀ ਬਾਣੀ ☬ ਅਰੰਭ ਹੁੰਦੀ ਹੈ ਓਥੇ ੧ਓ ਸਤਿਗੁਰ ਪ੍ਰਸਾਦਿ ਲਿਖਿਆ ਗਿਆ ਹੈ। ਇਹ '੧ਓ ਸਤਿਗੁਰ ਪ੍ਰਸਾਦਿ' ਕਿਸੇ ਜਗ੍ਹਾ ਮਹਲਾ ੩, ੪ ਜਾਂ ੫ ਤੋਂ ਪਹਿਲਾਂ ਤੇ ਕਿਸੇ ਜਗ੍ਹਾ ਬਾਅਦ ਵਿਚ ਲਿਖਿਆ ਗਿਆ ਹੈ। ਈ: ਸੰਨ ੧੯੫੩ ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਜੋ ਬੀੜਾਂ ਛਾਪੀਆਂ ਉਨ੍ਹਾਂ ਤੋਂ ਪਤਾ ਲਗਾ ਕਿ ਪਹਿਲਾਂ ਪਰਚੱਲਤ ਬੀੜ ਦੇ ਮੰਗਲਾਂ ਅਤੇ ਸਿਰਲੇਖਾਂ ਦੀ ਤਰਤੀਬ ਬਦਲ ਦਿਤੀ ਗਈ ਹੈ। ਇਸ ਤੋਂ ਸਿੱਖ ਜਗਤ ਵਿਚ ਬਹੁਤ ਚਰਚਾ ਹੋਈ ਤੇ ਅਖ਼ਬਾਰਾਂ ਵਿਚ ਵੀ ਇਸ ਅਦਲ ਬਦਲ ਵਿਰੁਧ ਰੋਸ ਪਰਗਟ ਕੀਤੇ ਗਏ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸ਼੍ਰੋ: ਗੁ: ਪ੍ਰ: ਕ: ਦੇ ਉਸ ਵੇਲੇ ਦੇ ਜ਼ਿਮੇਵਾਰਾਂ ਨੂੰ ਕਿਹਾ ਕਿ ਜੋ ਮੰਗਲ ਪਹਿਲਾਂ ਹਨ ਉਹ ਪਹਿਲਾਂ ਅਤੇ ਜੋ ਪਿੱਛੇ ਹਨ ਉਹ ਪਿੱਛੇ ਰਹਿਣ ਦਿੱਤੇ ਜਾਣ, ਨਵੀਂ ਤਰਤੀਬ ਦੇਣੀ ਠੀਕ ਨਹੀਂ। ਪਰ ਕਮੇਟੀ ਨੇ ਕਿਸੇ ਦੇ ਆਖੇ ਦੀ ਕੋਈ ਪਰਵਾਹ ਨਾ ਕੀਤੀ। ਇਸ ਸੰਬੰਧ ਵਿਚ ਚੀਫ਼ ਖ਼ਾਲਸਾ ਦੀਵਾਨ ਨੇ ਵੀ ਕਈ ਪੈਂਫ਼ਲਿਟ ਛਾਪੇ। ਉਹਨਾਂ ਦਾ ਇਕ ਪੈਂਫ਼ਲਿਟ ਜਿਸ ਦਾ ਸਿਰਲੇਖ 'ਪਾਵਨ ਬੀੜ ਸ਼ੁਧ ਛਪਾਈ' ਹੈ, ਦੇ ਸਫ਼ਾ ੫ ਤੇ ਇਉਂ ਲਿਖਿਆ ਹੈ :

> ੧ਓ ਸਤਿਗੁਰ ਪ੍ਰਸਾਦਿ। ਜਾਂ ਇਸ ਤੋਂ ਵਡੇਰਾ ਮੰਗਲ ਸਿਰ ਲੇਖ ਤੋਂ ਬਾਅਦ। ਅਤੇ ਕੇਵਲ ੭੧ ਐਸੇ ਹਨ, ਜਿਨ੍ਹਾਂ ਵਿਚ ਮੰਗਲ ਪਹਿਲੇ ਹੈ ਤੇ ਰਾਗ ਮਹਲੇ ਦਾ ਸਿਰ ਲੇਖ ਬਾਅਦ ਵਿਚ। ਪਰ ਸ਼੍ਰੋ: ਕ: ਨੇ ਸਾਰੇ ੫੯੮ ਮੰਗਲਾਂ ਨੂੰ ਹੀ ਉਹ

ਸ਼ਕਲ ਦੇ ਦਿੱਤੀ ਹੈ ਜੋ ਕੇਵਲ ੭੧ ਦੀ ਸੀ, ਨਾ ਸਿਰਫ਼ ਇਹੋ ਸਗੋਂ ਇਕ ਮੰਗਲ ਹੋਰ ਵਧਾ ਕੇ ੫੬੮ ਦੀ ਥਾਵੇਂ ਗਿਣਤੀ ੫੬੯ ਕਰ ਦਿੱਤੀ ਹੈ।

ਇਹ ਮਾਮਲਾ ਚੀਫ਼ ਖ਼ਾਲਸਾ ਦੀਵਾਨ ਦੀ ਮੀਟਿੰਗ ਵਿਚ ੨੮-੬-੫੩ ਨੂੰ ਆਇਆ ਤੇ ਦੀਰਘ ਵਿਚਾਰ ਉਪਰੰਤ ਪਾਸ ਹੋਇਆ ਕਿ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਪਾਸ ਬੇਨਤੀ ਕੀਤੀ ਜਾਵੇ ਕਿ ਇਹ ਮਾਮਲਾ ਐਸਾ ਨਾਜ਼ੁਕ ਹੈ ਕਿ ਉਹ ਇਸ ਨੂੰ ਆਪਣੇ ਅਤੇ ਦੀਵਾਨ ਦੇ ਧਾਰਮਿਕ ਸਲਾਹਕਾਰਾਂ ਦੇ ਸਪੁਰਦ ਕਰ ਦੇਵੇ ਅਤੇ ਉਹਨਾਂ ਦੀ ਰਿਪੋਰਟ ਅਨੁਸਾਰ ਆਪਣੀ ਛਾਪੀ ਬੀੜ ਵਿਚ ਉਚਿਤ ਸੁਧਾਈ ਕਰ ਦੇਵੇ ਅਤੇ ਜਦ ਤਕ ਧਾਰਮਿਕ ਸਲਾਹਕਾਰ ਕੋਈ ਫ਼ੈਸਲਾ ਨਾ ਕਰ ਲੈਣ ਕਿਸੇ ਤਰ੍ਹਾਂ ਦੀ ਇਸ਼ਤਿਹਾਰਬਾਜ਼ੀ ਅਥਵਾ ਪ੍ਰੈਸ ਰਾਹੀਂ ਪ੍ਰਾਪੇਗੰਡਾ ਨਾ ਕੀਤਾ ਜਾਵੇ ਤੇ ਛਪ ਚੁਕੀਆਂ ਬੀੜਾਂ ਦੀ ਵਿਕਰੀ ਬੰਦ ਰਖੀ ਜਾਵੇ।

ਗੁਰਬਾਣੀ ਨੂੰ ਨੁਕਤਾਚੀਨ ਦ੍ਰਿਸ਼ਟੀ ਨਾਲ ਦੇਖਣ ਦੀ ਭਾਵਨਾ ਸਿੱਖਾਂ ਵਿਚ ਆਉਣ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਸਿੱਖਾਂ ਵਿਚ ਅਗੇ ਆਉਣ ਵਾਲੀ ਧਨਾਢ ਸਿੱਖ ਸ਼ਰੇਣੀ ਨੂੰ ਅੰਗਰੇਜ਼ਾਂ ਨੇ ਆਪਣੇ ਪੂਰੇ ਅਸਰ ਹੇਠ ਲੈ ਰਖਿਆ ਸੀ। ਐਸੇ ਸਿੱਖਾਂ ਨੇ ਅੰਗਰੇਜ਼ ਦੇ ਰਾਜ ਭਗਤ ਬਣਨ ਦਾ ਇਥੋਂ ਤਕ ਸਬੂਤ ਦਿੱਤਾ ਕਿ ਸਿੱਖ ਧਰਮ ਵਿਚ ਪਰਵੇਸ਼ ਹੋਣ ਵਾਲਿਆਂ ਲਈ ਬਾਕੀ ਦੀਆਂ ਧਾਰਮਿਕ ਹਦਾਇਤਾਂ ਤੋਂ ਇਲਾਵਾ ਇਸ ਹਦਾਇਤ ਦਾ ਵਾਧਾ ਕੀਤਾ ਕਿ ਅੰਮ੍ਰਿਤ ਛਕਣ ਵੇਲੇ ਸਿੱਖ ਇਹ ਪ੍ਰਣ ਕਰੇ ਕਿ ਅੱਜ ਤੋਂ ਮੈਂ ਬ੍ਰਿਟਿਸ਼ ਸਰਕਾਰ ਦਾ ਵਫ਼ਾਦਾਰ ਰਹਾਂਗਾ। (ਮੈਕਾਲਫ਼ ਦਾ ਲਿਖਿਆ ਹੋਇਆ "ਸਿੱਖ ਰਿਲੀਜਨ" ਦਾ ਫੁਟ ਨੋਟ ਸਫ਼ਾ ੯੬ ਜਿਲਦ ੫)*

ਜੋ ਸਿੱਖ ਸਰਦਾਰ ਆਪਣੇ ਆਪ ਨੂੰ ਬਹੁਤ ਸਿਆਣੇ ਤੇ ਆਗੂ ਦਸਦੇ ਸਨ ਉਹਨਾਂ ਨੇ ਮਿ: ਮੈਕਾਲਫ਼ ਨੂੰ ਦਸਮ ਗਰੰਥ ਬਾਰੇ ਜੋ ਦੱਸਿਆ ਉਸ ਦੇ ਆਧਾਰ ਤੇ ਉਸ ਨੇ ਇਹ ਲਿਖਿਆ :

"ਬਹੁਤ ਸਾਰੇ ਸਮਝਦਾਰ ਸਿੱਖ ਏਸ ਮੱਤ ਦੇ ਹਨ ਕਿ ਚਰਿਤ੍ਰ ਤੇ ਹਕਾਇਤਾਂ ਜਿਨ੍ਹਾਂ ਵਿਚੋਂ ਕੁਝ ਮਜ਼ਮੂਨਾਂ ਦੀ ਬੁਨਿਆਦ ਹਿੰਦੂਤ੍ਵ ਨਾਲ ਸਬੰਧਤ ਹੈ ਅਤੇ ਕੁਝ ਪੜ੍ਹਨ ਯੋਗ ਨਹੀਂ। ਆਦਿ ਗ੍ਰੰਥ ਵਿਚ ਦਰਜ ਬਾਣੀ ਨਾਲ ਕੋਈ ਟਾਕਰਾ ਨਹੀਂ ਖਾਂਦੇ, ਇਸ ਲਈ ਇਹ ਇਸ ਗਰੰਥ ਵਿਚ ਦਰਜ ਨਹੀਂ ਹੋਣੇ ਚਾਹੀਦੇ। ਚਰਿਤ੍ਰ ਤੇ ਹਕਾਯਤਾਂ ਜਿਨ੍ਹਾਂ ਵਿਚ ਇਸਤਰੀਆਂ ਦੀਆਂ ਧੋਖਾ ਦੇਣ ਵਾਲੀਆਂ ਕਹਾਣੀਆਂ ਦਰਜ ਹਨ, ਇਹ ਕੱਢ ਕੇ ਵਖ ਜਿਲਦ ਵਿਚ ਕੀਤੀਆਂ ਜਾਣ ਜੋ ਕਿ ਧਾਰਮਿਕ ਕੰਮਾਂ ਲਈ ਨਾ ਪੜ੍ਹੀ ਜਾਵੇ, ਸਿਰਫ਼ ਲੋਕਾਂ ਦੇ ਦਿਲ ਬਹਿਲਾਵੇ ਲਈ ਪੜ੍ਹੀ ਜਾਵੇ।

(ਮੈਕਾਲਫ਼ ਦਾ "ਸਿੱਖ ਰਿਲੀਜਨ" ਜਿ: ੫ ਸਫ਼ਾ ੨੬੦)

* In the present day an injunction (1) is added at the time of baptism to be loyol to the British Govt. which the neophytes solmly promise (Footnote at page 96 Vol. 5 of the Sikh Religion by Macauliff)

ਗ਼ੈਰ ਸਿੱਖ ਲੇਖਕਾਂ ਨੂੰ ਦਸਮ ਗਰੰਥ ਬਾਰੇ ਜਿਹੜੇ ਭੁਲੇਖੇ ਪਾਏ ਗਏ ਉਸ ਦਾ ਇਕ ਹੋਰ ਨਮੂਨਾ ਡਾ: ਗੋਕਲ ਚੰਦ ਨਾਰੰਗ ਦੀ ਕਿਤਾਬ "ਟ੍ਰਾਂਸਫ਼ਾਰਮੇਸ਼ਨ ਆਫ਼ ਦੀ ਸਿੱਖ-ਇਜ਼ਮ" ਦੇ ਸਫ਼ਾ ੩੪੨ ਤੋਂ ਮਿਲਦਾ ਹੈ ਜੋ ਨਿਮਨ ਲਿਖਤ ਹੈ।

"ਇਹ ਇਕ ਮਿਲਿਆ ਜੁਲਿਆ ਸੰਗ੍ਰਹਿ ਹੈ ਅਤੇ ਇਸ ਦਾ ਕੁਝ ਹੀ ਹਿੱਸਾ ਗੁਰੂ ਜੀ ਦੀ ਆਪਣੀ ਰਚਨਾ ਹੈ। ਬਾਕੀ ਜੋ ਕਵੀ ਉਹਨਾਂ ਨੇ ਰਖੇ ਹੋਏ ਸਨ ਉਹਨਾਂ ਨੇ ਲਿਖਿਆ ਹੈ। ਇਸ ਸੰਗ੍ਰਹਿ ਦੇ ਲਿਖਣ ਦੀ ਸਿਫ਼ਤ ਗੁਰੂ ਜੀ ਦੇ ਨਾਮ ਨੂੰ ਨਹੀਂ ਜਾ ਸਕਦੀ......ਇਹ ਕਿਤਾਬ ਸਿੱਖਾਂ ਵਿਚ ਬਹੁਤ ਆਦਰ ਯੋਗ ਨਹੀਂ ਸਮਝੀ ਜਾਂਦੀ ਕਿਉਂਕਿ ਉਹ ਇਸ ਦੇ ਵਡੇ ਹਿੱਸੇ ਨੂੰ ਝੂਠ ਜਾਂ ਅਸਲੀਅਤ ਤੋਂ ਬਿਨਾਂ ਸਮਝਦੇ ਹਨ।"

ਉਹ ਅੰਗਰੇਜ਼ ਜਿਨ੍ਹਾਂ ਨੇ ਈਸਾਈ ਮੱਤ ਦਾ ਅਸਰ ਸਿੱਖਾਂ ਤੇ ਅਤੇ ਉਹਨਾਂ ਦੇ ਬੱਚਿਆਂ ਤੇ ਐਸਾ ਪਾਇਆ ਜੋ ਸਿੱਖੀ ਤੋਂ ਪਤਿਤ ਹੋ ਗਏ। ਸਿੱਖੀ ਦਾ ਉਹ ਸਰੂਪ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਬਖ਼ਸ਼ਿਆ ਸੀ ਉਸ ਨੂੰ ਬਦਲ ਕੇ ਹੋਰ ਦਾ ਹੋਰ ਕਰ ਦਿੱਤਾ।

ਜੋ ਸਿਰਫ਼ ਦਸ ਗੁਰੂ ਹੀ ਮੰਨਦੇ ਹਨ, ਉਹਨਾਂ ਵਿਚੋਂ ਬਹੁਤ ਸਾਰਿਆਂ ਨੇ ਸਤਗੁਰੂਆਂ ਦੇ ਇਹੋ ਜਿਹੇ ਚਿਤਰ ਬਣਾਏ ਹਨ ਕਿ ਦਸਤਾਰ ਦੀ ਜੋ ਸ਼ਕਲ ਦਸ ਗੁਰੂ ਸਾਹਿਬਾਨ ਤਕ ਉਹਨਾਂ ਦੀਆਂ ਤਸਵੀਰਾਂ ਅਨੁਸਾਰ ਸੀ ਹੁਣ ਉਹਨਾਂ ਦੀ ਆਪਣੀ ਅਤੇ ਆਮ ਸਿੱਖਾਂ ਦੀ ਦਸਤਾਰ ਦੀ ਉਹ ਸ਼ਕਲ ਨਹੀਂ ਰਹੀ। ਨਾਮਧਾਰੀਆਂ ਦੀ ਦਸਤਾਰ (ਜਿਸ ਨੂੰ ਅੱਜ ਕਲ੍ਹ ਕਈ 'ਗੋਲ ਪੱਗ' ਆਖ ਕੇ ਮਖ਼ੌਲ ਕਰਦੇ ਹਨ) ਅਜੇ ਤਕ ਓਸੇ ਸ਼ਕਲ ਵਿਚ ਹੈ। ਐਨਸਾਈਕਲੋ ਪੀਡੀਆ ਬ੍ਰਿਟੈਨਿਕਾ ਵਿਚ ਨਾਮਧਾਰੀਆਂ ਨੂੰ ਗੁਰੂ ਗੋਬਿੰਦ ਸਿੰਘ ਦੇ ਕੱਟੜ ਸਿੱਖ ਅਤੇ ਇਸ ਦਸਤਾਰ ਨੂੰ ਸਿੱਧੀ ਦਸਤਾਰ (**Straight turban**) ਲਿਖਿਆ ਹੈ। (**Encyclopedia Britanica Vol. 20. page 648**)

ਬਾਬਾ ਆਲਾ ਸਿੰਘ ਜੀ, ਫੂਲ ਵੰਸ ਦੇ ਰੁਕਨ ਤੇ ਪਟਿਆਲਾ ਰਿਆਸਤ ਕਾਇਮ ਕਰਨ ਵਾਲੇ ਸ: ਜੱਸਾ ਸਿੰਘ ਰਾਮਗੜ੍ਹੀਆ ਅਤੇ ਬਾਬਾ ਨਰਾਇਣ ਸਿੰਘ ਜੀ, ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਦੇ ਬਜ਼ੁਰਗ ਅਤੇ ਕਈ ਹੋਰ ਉਸ ਵੇਲੇ ਦੇ ਸਿੱਖ ਸਭ ਸਿੱਧੀਆਂ ਪੱਗਾਂ ਬੰਨ੍ਹਦੇ ਹੁੰਦੇ ਸਨ। ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੀਆਂ ਜੋ ਆਪਣੀਆਂ ਤਸਵੀਰਾਂ 'ਮਹਾਨ ਕੋਸ਼' ਦੀ ਦੂਜੀ ਐਡੀਸ਼ਨ ਵਿਚ ਛਪੀਆਂ ਹਨ ਉਨ੍ਹਾਂ ਵਿਚੋਂ ਇਕ ਸਿੱਧੀ ਦਸਤਾਰ ਵਾਲੀ ਵੀ ਹੈ ਜਿਸ ਨੂੰ 'ਗੁਰਮੁਖੀ ਦਸਤਾਰ' ਲਿਖ ਕੇ ਸੰਬੋਧਨ ਕੀਤਾ ਗਿਆ ਹੈ।

ਸਿੱਖਾਂ ਦੀ ਸਰਮਾਏਦਾਰ ਜਮਾਤ, ਵਡੇ ਗੁਰਦਵਾਰਿਆਂ ਦੇ ਪੁਜਾਰੀ ਰਾਜੇ ਮਹਾਰਾਜੇ ਜੋ ਅੰਗਰੇਜ਼ਾਂ ਨੇ ਆਪਣੇ ਅਸਰ ਹੇਠ ਲੈ ਰਖੇ ਸਨ ਉਹ ਅਤੇ ਉਹਨਾਂ ਦੇ ਨਾਲ ਦੇ। ਉਸ ਵੇਲੇ ਦੇ ਸਿੱਖਾਂ ਨੇ ਹੀ ੧੮੫੭ ਦੇ ਗ਼ਦਰ ਸਮੇਂ ਅੰਗਰੇਜ਼ ਸਰਕਾਰ ਦੀ ਭਾਰੀ ਸਹਾਇਤਾ ਕੀਤੀ ਅਤੇ ਆਪਣੇ ਆਪ ਨੂੰ ਸਿੱਖ ਜਥੇਬੰਦੀ ਦੇ ਜ਼ਿਮੇਵਾਰ ਦੱਸਿਆ। ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਏ ਜਾਣ ਤੇ ਅਤੇ ਹੋਰ ਸਖ਼ਤੀਆਂ ਕਰਨ ਤੇ ਅੰਗਰੇਜ਼ਾਂ ਅਗੇ ਖ਼ੁਸ਼ੀ ਦਾ ਪਰਗਟਾਉ ਕੀਤਾ ਤੇ ਆਪਣੇ ਆਪ ਨੂੰ ਨਾਮਧਾਰੀਆਂ ਨਾਲੋਂ ਬਿਲਕੁਲ ਵਖਰਾ ਦਸਿਆ ਤੇ ਆਖਿਆ ਕਿ ਇਹਨਾਂ (ਨਾਮਧਾਰੀਆਂ) ਨੇ ਸਾਡੀਆਂ

੧੮੫੭ ਦੇ ਗ਼ਦਰ ਵੇਲੇ ਕੀਤੀਆਂ ਹੋਈਆਂ ਤੁਹਾਡੀਆਂ ਸੇਵਾਵਾਂ ਨੂੰ ਮਿੱਟੀ ਵਿਚ ਮਿਲਾ ਦਿਤਾ ਸੀ। (ਦੇਖੋ ਪੰਜਾਬ ਦੇ ਲੈ: ਗੁਰਨਰ ਨੂੰ ਦਿਤਾ ਮੈਮੋਰੈਂਡਮ ਪੰਜਾਬ ਸਰਕਾਰ ਦਾ ੧੬ ਮਈ ੧੮੭੨ ਦੇ ਗ਼ਜ਼ਟ ਦਾ ਸਪਲੀਮੈਂਟ, ਜੋ ਸਫ਼ਾ ੬੮੩ ਤੇ ਛਪਿਆ ਹੈ)।

ਸਾਰੀ ਰਹਿਤ ਮਰਯਾਦਾ ਦੀ ਗੱਲ ਬੜੀ ਉੱਚੀ ਹੈ। ਸਾਹਿਬ ਕਹਿੰਦੇ ਹਨ, "ਰਹਿਣੀ ਰਹੇ ਸੋਈ ਸਿੱਖ ਮੇਰਾ ॥ ਉਹ ਸਾਹਿਬ ਮੈਂ ਉਸ ਕਾ ਚੇਰਾ ॥" ਪਰ ਜੇ ਅਸੀਂ ਹੋਰ ਕੁਝ ਨਾ ਕਰੀਏ ਤਾਂ ਘਟੋ ਘਟ ਉਸ ਸਰੂਪ ਦਾ ਉਸ ਪਹਿਰਾਵੇ ਦਾ ਸਿੱਖ ਜਗਤ ਵਿਚ ਵਾਧਾ ਕਰੀਏ ਜੋ ਦਸਮੇਸ਼ ਪਿਤਾ ਜੀ ਨੇ ਸਾਨੂੰ ਬਖ਼ਸ਼ਿਆ ਸੀ। ਜਿਸ ਤੋਂ ਸਾਡੇ ਸਤਿਗੁਰੂ ਸਾਡੇ ਤੇ ਪਰਸੰਨ ਹੋਣ। ਆਦਿ ਗ੍ਰੰਥ ਸਾਹਿਬ ਵਿਚ ਬਾਣੀ ਹੈ — "ਜੇ ਮਿਲੇ ਪਿਆਰਾ ਆਪਣਾ ਸਾ ਵੇਸ ਕਰਾਗਉ ॥" ਅਤੇ ਹੋਰ ਵੀ ਲਿਖਿਆ ਹੈ — "ਜਿਨੀ ਵੇਸੀ ਸਹੁ ਮਿਲੈ ਸੋਈ ਵੇਸ ਕਰੇਉ ॥"

# ਕੀ ਦਸਮ ਗ੍ਰੰਥ ਗੁਰਬਾਣੀ ਨਹੀਂ ?

ਸਾਡੇ ਸਤਿਗੁਰਾਂ ਦੀ ਬਾਣੀ ਸਰਵੋਤਮ ਹੈ। ਇਸ ਨੂੰ ਸ਼ੱਕੀ ਨਿਗਾਹ ਨਾਲ ਦੇਖਣਾ ਸਿੱਖੀ ਤੋਂ ਲਾਂਭੇ ਹੋਣ ਵਾਲੀ ਗੱਲ ਹੈ। ਜੇ ਅਸੀਂ ਸਤਿਗੁਰੂ ਜੀ ਦੀ ਬਾਣੀ ਨੂੰ ਆਪਣੀ ਬੁੱਧੀ ਨਾਲ ਪਰਖਦੇ ਹਾਂ ਤਦ 'ਆਸ਼ਕ ਏਹ ਨ ਆਖੀਐ ਜਿ ਲੇਖੈ ਵਰਤੈ ਸੋਇ ॥' ਏਹ ਤੁਕ ਸਾਡੇ ਤੇ ਘਟਦੀ ਹੈ।

ਆਦਿ ਬੀੜ ਦਾ ਅਤੇ ਦਸਮ ਬੀੜ ਦਾ ਸਤਿਕਾਰ ਅਜ ਤੋਂ ਕਈ ਸਾਲ ਪਹਿਲਾਂ ਬਰਾਬਰ ਹੁੰਦਾ ਰਿਹਾ ਹੈ। ਹੁਣ ਵੀ ਹਜ਼ੂਰ ਸਾਹਿਬ (ਨੰਦੇੜ) ਵਿਖੇ ਤਿੰਨ ਆਦਿ ਗ੍ਰੰਥ ਸਾਹਿਬ ਅਤੇ ਦੋ ਦਸਮ ਗ੍ਰੰਥ ਸਾਹਿਬ ਇਕੋ ਜਗ੍ਹਾ ਪ੍ਰਕਾਸ਼ ਕੀਤੇ ਜਾਂਦੇ ਹਨ। ਇਸ ਤੋਂ ਇਲਾਵਾ, ਦਸਮੇਸ਼ ਜੀ ਦੀ ਬਾਣੀ ਆਰਤੀ ਸਮੇਂ ਪੜ੍ਹੀ ਜਾਂਦੀ ਹੈ ਜਿਸ ਵਿਚ ਹੋਰ ਬਾਣੀਆਂ ਤੋਂ ਛੁਟ : "ਸੰਖਨ ਕੀ ਧੁਨ ਘੰਟਨ ਕੀ ਕਰ...।" ਸਵੈਯਾ ਅਤੇ ਚੰਡੀ ਦੀ ਵਾਰ ਦੀ ਆਖ਼ਰੀ ਪਉੜੀ "ਸੁੰਭ ਨਿਸੁੰਭ ਪਠਾਇਆ..." ਵੀ ਪੜ੍ਹੀ ਜਾਂਦੀ ਹੈ।

ਏਹ ਗੱਲ ਏਥੇ ਵਰਣਨ ਯੋਗ ਹੈ ਕਿ ਨਾਮਧਾਰੀ ਸਿੰਘਾਂ ਵਿਚ ਜੋ ਸਤਿਕਾਰ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਹੈ ਓਹੋ ਹੀ ਦਸਮ ਗ੍ਰੰਥ ਦਾ ਹੈ। ਏਹ ਗੱਲ ਪੂਰੀ ਠੀਕ ਹੈ ਜਾਂ ਨਹੀਂ ਏਹ ਨਿਸ਼ਚੇ ਨਾਲ ਨਹੀਂ ਆਖਿਆ ਜਾ ਸਕਦਾ, ਪਰ ਲੇਖਕ ਦੀ ਜਾਣਕਾਰੀ ਅਨੁਸਾਰ ਕਿਸੇ ਇਕ ਸਿੱਖ ਸ਼ਰੇਣੀ ਵਲੋਂ, ਜੋ ਪੰਥ ਦੀ ਜ਼ਿਮੇਵਾਰ ਆਪਣੇ ਆਪ ਨੂੰ ਕਹਿੰਦੀ ਹੈ, ਕੁਝ ਸਾਲ ਹੋਏ, ਏਹ ਫ਼ੈਸਲਾ ਕੀਤਾ ਗਿਆ ਕਿ ਜਿਸ ਤਰ੍ਹਾਂ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ (ਅਖੰਡ ਪਾਠ, ਸਧਾਰਨ ਪਾਠ ਆਦਿ...) ਸਿੱਖ ਪੰਥ ਵਿਚ ਕੀਤਾ ਜਾਂਦਾ ਹੈ ਉਸ ਤਰ੍ਹਾਂ ਦਸਮ ਗ੍ਰੰਥ ਸਾਹਿਬ ਦਾ ਪਾਠ ਨਾ ਕੀਤਾ ਜਾਵੇ।

ਦਸਮ ਪਾਤਸ਼ਾਹ ਜੀ ਦਾ ੩੦੦ ਵਰ੍ਹੇ ਦਾ ਗੁਰਪੁਰਬ ਮਨਾਉਣ ਸੰਬੰਧੀ ਇਕ ਵਡੀ ਕਨਵੈਨਸ਼ਨ, ਜਿਸ ਵਿਚ ਬਹੁਤ ਸਾਰੇ ਵਰਗਾਂ ਦੇ ਪ੍ਰਤੀਨਿਧ ਸਿੱਖ ਮੌਜੂਦ ਸਨ, ਪਿਛੇ ਜਿਹੇ ਪਟਿਆਲੇ ਹੋਈ ਜਿਸ ਦੀ ਪ੍ਰਧਾਨਗੀ ਮਹਾਰਾਜਾ ਸਾਹਿਬ ਪਟਿਆਲਾ ਨੇ ਕੀਤੀ। ਇਸ ਕਨਵੈਨਸ਼ਨ ਵਿਚ ਭਾਸ਼ਣ ਦਿੰਦਿਆਂ ਹੋਇਆਂ ਪੰਜਾਬੀ ਯੂਨੀਵਰਸਿਟੀ ਦੇ ਇਕ ਜ਼ਿਮੇਵਾਰ ਵਿਅਕਤੀ ਨੇ ਆਖਿਆ ਕਿ ਸਾਨੂੰ ਅਜੇ ਤਕ ਏਹ ਨਹੀਂ ਪਤਾ ਲਗ ਸਕਿਆ ਕਿ ਦਸਮ ਗ੍ਰੰਥ ਵਿਚ ਗੁਰੂ ਜੀ ਦੀ ਆਪਣੀ ਰਚਨਾ ਕਿਹੜੀ ਹੈ ਅਤੇ ਦੂਸਰਿਆਂ ਦੀ ਕਿਹੜੀ ਹੈ।

ਨਾਮਧਾਰੀ ਸਿੰਘਾਂ ਤੋਂ ਬਿਨਾਂ ਦਸਮ ਗ੍ਰੰਥ ਦਾ ਪਾਠ ਓਸੇ ਸਤਿਕਾਰ ਨਾਲ ਕਿਤੇ ਹੁੰਦਾ ਹੋਵੇ ਏਹ ਦੇਖਣ ਵਿਚ ਨਹੀਂ ਆਉਂਦਾ। ਕਿਉਂਕਿ ਦਸਮੇਸ਼ ਜੀ ਦੀ ਬਾਣੀ ਬਾਰੇ ਏਹ ਕਹਿ ਕੇ ਆਮ ਸਿੱਖ ਜਨਤਾ ਵਿਚ ਭੁਲੇਖਾ ਪਾਇਆ ਗਿਆ ਕਿ ਏਹ ਬਾਣੀ ਸਾਰੀ ਦੀ ਸਾਰੀ ਉਹਨਾਂ ਦੀ ਆਪਣੀ ਨਹੀਂ। ਖ਼ਾਸ ਕਰਕੇ ਚੰਡੀ ਦੀ ਵਾਰ ਅਤੇ ਚਰਿਤ੍ਰਾਂ

ਬਾਰੇ ਸਪੱਸ਼ਟ ਰੂਪ ਵਿਚ ਏਹ ਆਖਿਆ ਗਿਆ ਕਿ ਏਹ ਬਾਣੀ ਗੁਰੂ ਜੀ ਦੀ ਨਹੀਂ ਹੋ ਸਕਦੀ ਕਿਉਂਕਿ ਇਸ ਵਿਚ ਦੇਵੀ ਦੀ ਉਸਤਤੀ ਹੈ, ਅਤੇ ਚਰਿਤਰਾਂ ਵਿਚ ਇਸਤਰੀਆਂ ਦੀਆਂ ਆਚਰਨ-ਹੀਨ ਕਹਾਣੀਆਂ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਨਾਲ ਲਾਹੌਰ ਵਿਖੇ ਅਕਾਲੀ ਨੇਤਾ ਮਾ: ਤਾਰਾ ਸਿੰਘ ਜੀ ਇਕ ਵਾਰੀ ਕੁਝ ਵੀਚਾਰ ਕਰ ਰਹੇ ਸਨ। ਚੰਡੀ ਦੀ ਵਾਰ ਦਾ ਜ਼ਿਕਰ ਆਇਆ ਤਦ ਮਾਸਟਰ ਜੀ ਨੇ ਆਖਿਆ ਕਿ ਹਾਂ ਜੀ ਪਹਿਲੀ ਪਉੜੀ ਤਾਂ ਗੁਰੂ ਜੀ ਦੀ ਕ੍ਰਿਤ ਮੰਨਦੇ ਹਾਂ ਬਾਕੀ ਨਹੀਂ। ਫਿਰ ਸਤਿਗੁਰੂ ਜੀ ਆਖਿਆ ਕਿ ਦੂਜੀ ਵਿਚ ਲਿਖਿਆ ਹੈ 'ਤੈਂ ਹੀ ਦੁਰਗਾ ਸਾਜਿਕੈ ਦੈਤਾਂ ਦਾ ਨਾਸ ਕਰਾਇਆ। ਤੈਥੋਂ ਹੀ ਬਲ ਰਾਮ ਲੈ ਨਾਲਿ ਬਾਣਾ ਦਹਸਿਰ ਘਾਇਆ।' ਤਦ ਮਾਸਟਰ ਜੀ ਆਖਣ ਲੱਗੇ ਕਿ ਇਹ ਵੀ ਗੁਰੂ ਜੀ ਦੀ ਰਚਨਾ ਹੈ। ਫਿਰ ਸ੍ਰੀ ਸਤਿਗੁਰੂ ਜੀ ਆਖਿਆ ਕਿ ਬਾਕੀ ਦੀਆਂ ਪੜ ਪਉੜੀਆਂ ਗੁਰਬਾਣੀ ਨਹੀਂ ? ਤਾਂ ਮਾਸਟਰ ਜੀ ਆਖਿਆ ਕਿ ਉਚਰੀ ਹੋਈ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਮੰਨਦੇ ਹਾਂ, ਪਰ ਗੁਰਬਾਣੀ ਨਹੀਂ।

ਦਸਮ ਗ੍ਰੰਥ ਵਿਚ ਕਿਤਨਾ ਸੁੰਦਰ ਸਾਹਿਤ ਹੈ, ਕਿਤਨੀਆਂ ਸਿੱਖਿਆਦਾਇਕ ਅਤੇ ਮਨੋਰੰਜਕ, ਧਰਮ ਵਿਚ ਦ੍ਰਿੜ੍ਹ ਕਰਨ ਵਾਲੀਆਂ, ਪਾਖੰਡ ਨਾਸ਼ਕ ਅਤੇ ਮਨੁੱਖੀ ਜ਼ਿੰਦਗੀ ਲਈ ਕੰਮ ਆਉਣ ਵਾਲੀਆਂ ਅਨਮੋਲ ਘਟਨਾਵਾਂ ਦਾ ਵਰਣਨ ਹੈ ਇਹ ਪਤਾ ਪਾਠ ਕੀਤਿਆਂ ਹੀ ਲੱਗ ਸਕਦਾ ਹੈ।

ਇਸ ਨੂੰ ਬਿਨਾਂ ਵਿਚਾਰੇ ਪੜ੍ਹਨਾ ਜਾਂ ਇਸ ਦੀ ਖੋਜ ਨਾ ਕਰਨੀ ਤੇ ਫ਼ੈਸਲਾ ਦੇ ਦੇਣਾ ਕਿ ਇਸ ਦਾ ਪਤਾ ਨਹੀਂ ਗੁਰਬਾਣੀ ਹੈ ਜਾਂ ਹੋਰ ਕਿਸੇ ਦੀ ਰਚਨਾ, ਸਾਹਿਤਕ ਪੱਖ ਤੋਂ ਵੀ ਇਕ ਅਮੋਲਕ ਹੀਰਾ ਹੱਥੋਂ ਸੁਟ ਦੇਣ ਵਾਲੀ ਗੱਲ ਹੈ।

ਚੀਫ਼ ਖ਼ਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਨੇ ਦਸਮ ਗ੍ਰੰਥ ਲਈ ਇਕ ਸੋਧਕ ਕਮੇਟੀ ਨਿਯੁਕਤ ਕੀਤੀ ਸੀ ਉਸ ਕਮੇਟੀ ਨੇ ਆਪਣੀ ਰਾਇ ਕਾਇਮ ਕੀਤੀ ਜੋ ਉਹਨਾਂ ਦੀ ਮਦ ਨੰ: ੨ ਵਿਚ ਇਸ ਤਰ੍ਹਾਂ ਦਰਜ ਹੈ :--

"ਬਚਿਤ੍ਰ ਨਾਟਕ, ਚੰਡੀ ਚਰਿਤ੍ਰ ਵਡਾ, ਛੋਟਾ, ਵਾਰ, ਗਿਆਨ ਪ੍ਰਬੋਧ ਆਦਿ ਸਭ ਬਾਣੀਆਂ ਦਾ ਉਚਾਰ ਅਨੰਦਪੁਰ ਮੇਂ ਹੋਇਆ।"

ਇਸ ਤੋਂ ਅਗੇ ਚਲ ਕੇ ਮਦ ਨੰ: ੨੦ ਵਿਚ ਲਿਖਿਆ ਹੈ : "ਜੇ ਇਹ ਬਾਣੀ ਸ੍ਰੀ ਮੁਖਵਾਕ ਨਾ ਹੁੰਦੀ ਤਾਂ **੧੦ ਸਵੈਯੇ** ਸ੍ਰਾਵਗ ਸੁਧ ਸਮੂਹ ਆਦ ਸਵੈਯੇ ਅਰ ਚੌਪਈ 'ਹਮਰੀ ਕਰੋ ਹਾਥ ਦੈ ਰਛਾ' ਆਦਿ ਬਾਣੀ ਦਾ ਪਾਠ ਅੰਮ੍ਰਿਤ ਛਕਾਉਣ ਸਮੇਂ ਅਰ ਰਾਮਾ ਅਵਤਾਰ ਦਾ ਪਾਠ ਦਸਹਿਰੇ ਦੇ ਦਿਨ, ਅਰ ਚੰਡੀ ਚਰਿਤ੍ਰਾਂ ਦੇ ਪਾਠ ਨਵਰਾਤਿਆਂ ਮੇਂ ਤਖ਼ਤਾਂ, ਪਰ ਅਰ ਕ੍ਰਿਸ਼ਨਾਂ ਅਵਤਾਰ ਦੇ ਸਵੈਯੇ ਦਾ ਪਾਠ ਹੋਲੇ ਮਹੱਲੇ ਵਿਖੇ ਹਰੀ ਮੰਦਰਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨਾ ਹੁੰਦਾ। ਇਸ ਤੇ ਪਰਗਟ ਹੁੰਦਾ ਹੈ ਕਿ ਇਹ ਸ੍ਰੀ ਮੁਖਵਾਕ ਹੈ।"*

* ਰੀਪੋਰਟ ਸੋਧਕ ਕਮੇਟੀ ਦਸਮ ਪਾਤਸ਼ਾਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧ ਕਤਕ ੧੯੫੪ ਬਿ:।

ਈ: ਸੰਨ ੧੯੪੪ ਵਿਚ ਦਸੰਬਰ ੨੧ ਤੋਂ ੨੫ ਤਕ ਗੁਰੂ ਗੋਬਿੰਦ ਜੀ ਦੇ ਗੁਰਪੁਰਬ ਸਮੇਂ ਅਕਾਲ ਤਖ਼ਤ ਤੇ ਦਸਮ ਗ੍ਰੰਥ ਦਾ ਇਕ ਅਖੰਡ ਪਾਠ ਹੋਇਆ ਸੀ। ਜਥੇਦਾਰ ਮੋਹਨ ਸਿੰਘ ਜੀ, ਜੋ ਉਸ ਸਮੇਂ ਅਕਾਲ ਤਖ਼ਤ ਦੇ ਜਥੇਦਾਰ ਸਨ, ਅਤੇ ਸ: ਰਣਧੀਰ ਸਿੰਘ ਜੋ ਸ਼੍ਰੋ: ਗੁ: ਪ੍ਰ: ਕ: ਦੇ ਇਤਿਹਾਸ ਖੋਜੀ ਨਿਯੁਕਤ ਹਨ ਆਦਿ...ਪਾਠ ਵਿਚ ਲਗੇ ਸਨ।

ਦਸਮ ਗ੍ਰੰਥ ਦੀ ਬੀੜ ਜਿਸ ਤਰ੍ਹਾਂ ਬੱਝ ਚੁਕੀ ਹੈ ਏਹ ਸਹੀ ਹੈ ਜਾਂ ਗ਼ਲਤ ਇਸ ਬਾਰੇ, ਦੇਰ ਹੋਈ ਓਦੋਂ ਵੀ ਇਹ ਸਵਾਲ ਉਠਿਆ ਸੀ। ਉਸ ਸਮੇਂ ਭਾਈ ਮਤਾਬ ਸਿੰਘ ਜੀ ਮੀਰਾਂ ਕੋਟੀਏ ਸ੍ਰੀ ਅੰਮ੍ਰਿਤਸਰ ਦੀ ਬੇਅਦਬੀ ਨਾ ਸਹਾਰਦੇ ਹੋਏ ਮੱਸੇ ਰੰਘੜ ਦਾ ਸਿਰ ਵੱਢਣ ਲਈ ਚੜ੍ਹੇ ਸਨ। ਜਾਣ ਸਮੇਂ ਉਨ੍ਹਾਂ ਆਖਿਆ ਕਿ ਅਸੀਂ ਆਪਣੇ ਕੰਮ ਵਿਚ ਸਫਲ ਹੋ ਗਏ ਤਦ ਸਮਝੋ ਇਹ ਠੀਕ ਹੈ ਅਤੇ ਗੁਰਬਾਣੀ ਹੈ। ਇਸ ਦੀ ਪਰੋੜ੍ਹਤਾ ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇ ਆਪਣੇ ਮਹਾਨ ਕੋਸ਼ ਵਿਚ ਸਫ਼ਾ ੪੬੧ ਤੇ ਇਉਂ ਕੀਤੀ ਹੈ :

"ਇਸ ਤਰ੍ਹਾਂ ਹੋਰ ਤਰਕ ਬਿਤਰਕ ਚਿਰ ਤਾਈਂ ਹੁੰਦੀ ਰਹੀ, ਪਰ ਕੋਈ ਫ਼ੈਸਲਾ ਨਹੀਂ ਹੋਇਆ। ਇਤਨੇ ਵਿਚ ਭਾਈ ਮਤਾਬ ਸਿੰਘ ਜੀ, ਮੱਸੇ ਰੰਘੜ ਦੇ ਹੱਥੋਂ (ਸੰਮਤ ੧੭੯੭ ਵਿਚ) ਦਰਬਾਰ ਅੰਮ੍ਰਿਤਸਰ ਜੀ ਦੀ ਬੇਅਦਬੀ ਦਾ ਹਾਲ ਸੁਣ ਕੇ ਬੀਕਾਨੇਰ ਤੋਂ ਅੰਮ੍ਰਿਤਸਰ ਉਪੜਨ ਲਈ ਰਾਹ ਜਾਂਦੇ, ਦਮਦਮੇ ਸਾਹਿਬ ਆ ਪੁਜੇ। ਪੰਥ ਨੇ ਉਹਨਾਂ ਦੀ ਰਾਇ ਵੀ ਦਸਮ ਗ੍ਰੰਥ ਬਾਬਤ ਲਈ, ਤਾਂ ਉਹਨਾਂ ਨੇ ਆਖਿਆ ਕਿ ਜੇ ਮੈਂ ਮੱਸੇ ਰੰਘੜ ਨੂੰ ਮਾਰ ਕੇ ਮੁੜ ਦਮਦਮੇ ਸਾਹਿਬ ਆ ਗਿਆ, ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕਾਇਮ ਰਹੇ, ਜੇ ਮੈਂ ਅੰਮ੍ਰਿਤਸਰ ਜੀ ਸ਼ਹੀਦ ਹੋ ਗਿਆ ਤਾਂ ਜਿਲਦ ਖੋਲ੍ਹ ਕੇ ਜੁਦੀਆਂ ਜੁਦੀਆਂ ਪੋਥੀਆਂ ਬਣਾਈਆਂ ਜਾਣ। ਭਾਈ ਮਤਾਬ ਸਿੰਘ ਜੀ ਬਹਾਦਰੀ ਨਾਲ ਪਾਮਰ ਅਨਯਾਈ ਮੱਸੇ ਨੂੰ ਮਾਰ ਕੇ ਜੈਕਾਰੇ ਛਡਦੇ ਦਮਦਮੇ ਸਾਹਿਬ ਆਏ। ਪੰਥ ਨੇ ਭਾਈ ਮਤਾਬ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਅਰ ਉਹਨਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਭਾਈ ਮਨੀ ਸਿੰਘ ਜੀ ਦੇ ਲਿਖੇ ਕਰਮ ਅਨੁਸਾਰ ਕਾਇਮ ਰਖੀ।

ਇਹ ਬੀੜ ਹੁਣ ਹਜ਼ੂਰ ਸਾਹਿਬ (ਅਬਿਚਲ ਨਗਰ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਚੌਥੀ ਬੀੜ ਨਾਲ ਸ਼ਾਮਿਲ ਕਰਕੇ ਇਕੋ ਜਿਲਦ ਬੰਨ੍ਹੀ ਗਈ ਹੈ।"

—ਮਹਾਨ ਕੋਸ਼ ਸਫ਼ਾ ੪੬੧ ਕਾਲਮ ੪ ਪੈਰਾ ੨

ਜੋ ਕਹਿੰਦੇ ਹਨ ਕਿ ਦਸਮ ਗ੍ਰੰਥ ਵਿਚ ਦਰਜ ਪਖਿਆਨ ਚਰਿਤ੍ਰ ਸ੍ਰੀ ਗੁਰੂ ਜੀ ਦੀ ਰਚਨਾ ਨਹੀਂ ਉਹਨਾਂ ਦੀ ਸ਼ੰਕਾ ਦੂਰ ਕਰਨ ਲਈ ਭਾਈ ਮਨੀ ਸਿੰਘ ਜੀ, ਜੋ ਕਿਤਨਾ ਚਿਰ ਦਸਮੇਸ਼ ਜੀ ਦੇ ਹਜ਼ੂਰ ਰਹੇ, ਉਹਨਾਂ ਦੀ ਆਪਣੀ ਲਿਖੀ ਹੋਈ ਚਿੱਠੀ ਜੋ ਮਾਤਾ ਜੀ (ਮਾਤਾ ਸੁੰਦਰੀ ਜੀ, ਦਸਮੇਸ਼ ਜੀ ਦੇ ਮਹਿਲ) ਨੂੰ ਸੰਬੋਧਨ ਹੈ, ਹੇਠਾਂ ਦਿਤੀ ਜਾਂਦੀ ਹੈ :

੧ ਓ ਅਕਾਲ ਸਹਾਏ।

"ਪੂਜ ਮਾਤਾ ਜੀ ਦੇ ਚਰਨਾਂ ਪਰ ਮਨੀ ਸਿੰਘ ਕੀ ਡੰਡੌਤ ਬੰਦਨ। ਬਹੁਰੋ ਸਮਾਚਾਰ ਵਾਚਨਾ ਕਿ ਇਧਰ ਔਣ ਪਰ ਸਾਡਾ ਸਰੀਰ ਵਾਯੂ ਕਾ ਅਧਿਕ ਵਿਕਾਰੀ ਹੋਇ ਗਇਆ ਹੈ। ਸੁਅਸਥ ਨਾਹੀਂ ਰਿਹਿਆ। ਤਾਪ ਦੀ ਕਥਾ ਦੋ ਬਾਰ ਸੁਨੀ। ਪਰ ਮੰਦਿਰ ਦੀ ਸੇਵਾ ਮੇਂ ਕੋਈ ਆਲਕੁ ਨਾਹੀ। ਦੇਸ਼ ਵਿਚਿ ਖਾਲਸੇ ਦਾ ਬਲੁ ਛੁਟਿ ਗਇਆ ਹੈ। ਸਿੰਘ ਪਰਬਤਾਂ ਬਬਾਨਾਂ ਵਿਚਿ ਜਾਇ ਬਸੇ ਹੈਨ। ਮਲੇਛੋਂ ਕੀ ਦੇਸ ਮੇਂ ਦੋਹੀ ਹੈ। ਬਸਤੀ ਮੇਂ ਬਾਲਕ ਜੁਵਾ ਇਸਤਰੀ ਸਲਾਮਤੁ ਨਾਹੀ। ਮੁਛੁ ਮੁਛੁ ਕਰਿ ਮਾਰਦੇ ਹੈਨ। ਗੁਰੂ ਦਰੋਹੀ ਬੀ ਉਹਨਾਂ ਦੇ ਸੰਗੁ ਮਿਲਿ ਗਏ ਹੈਨ। ਹੰਦਾਲੀਏ ਮਿਲਿ ਕਰਿ ਮੁਕਬਰੀ ਕਰਦੇ ਹੈਨ। ਸਬੀ ਚਕੁ ਛੋੜ ਗਏ ਹੈਨ। ਮੁਤਸਦੀ ਭਾਗ ਗਏ ਹੈਨ। ਸਾਡੇ ਪਰ ਅਬ ਤੋ ਅਕਾਲ ਦੀ ਰਛਾ ਹੈ। ਕਲਕੀ ਖਬਰ ਨਾਹੀ। ਸਾਹਿਬਾਂ ਦੇ ਹੁਕਮ ਅਟਲ ਹੈਨ। ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤੁ ਹੋਇ ਗਇਆ ਹੈ। ਪੋਥੀਆਂ ਜੋ ਭੰਡਾ ਸਿੰਘ ਹਾਥਿ ਭੇਜੀ ਥੀ। ਉਨਾ ਵਿਚਿ ਸਾਹਿਬਾਂ ਦੇ ੩੦੩ ਚਰਿਤਰ ਉਪਖਿਆਨ ਦੀ ਪੋਥੀ ਜੋ ਹੈ ਸੋ ਸੀਹਾਂ ਸਿੰਘ ਨੂੰ ਮਹਲ ਵਿਚਿ ਦੇਨਾ ਜੀ। ਨਾਮ ਮਾਲਾ ਕੀ ਪੋਥੀ ਦੀ ਖਬਰੁ ਅਬੀ ਮਿਲੀ ਨਾਹੀਂ। ਕਰਿਸਨਾਵਤਾਰ ਪੂਰਬਾਰਧ ਤੇ ਮਿਲਾ। ਉਤਰਾਰਧ ਨਾਹੀ। ਜੋਮਿਲਾ ਅਸੀਂ ਭੇਜ ਦੇਵਾਂਗੇ। ਦੇਸ ਵਿਚਿ ਗੋਗਾਕਿਬੰਦਾਬੰਧਨਮੁਕਤਿ ਹੋਇ ਭਾਗ ਗਿਆ ਹੈ। ਸਾਹਿਬ ਬਾਹੁੜੀ ਕਰਨਗੇ। ਤੋਲਾ ੫ ਸੋਨਾ ਸਾਹਿਬਜਾਦੇ ਦੀ ਘਰਨੀ ਕੇ ਆਭੂਖਨ ਲਈ ਗੁਰੂ ਕਿਆ ਖੰਡੂਹ ਸੇ ਭੇਜਾ ਹੈ। ੧੭ ਰਜਤਪਨ ਬੀ ਭੰਡਾ ਸਿੰਘ ਸੇ ਭਰਪਾਨੇ। ਪੰਜ ਰਜਤਪਨ ਇਸੇ ਤੋਸਾ ਦੀਆ। ਇਸ ਨੂੰ ਬਦਰਕਾ ਬੀ ਹੈ। ਇਸ ਸੇ ਉਠਿ ਜਾਵੇਗੇ। ਮੁਸਤਦੀਓਂ ਨੇ ਹਿਸਾਬ ਨਾਹੀਂ ਦੀਆ। ਜੋ ਦੇਂਦੇ ਤਾਂ ਬੜੇ ਸਹਿਰ ਸੇ ਹੁੰਡੀ ਕਰਾਇ ਭੇਜਦੇ। ਅਸਾਡੇ ਸਰੀਰੁ ਦੀ ਰਛਿਆ ਰਹੀ ਤਾਂ ਕੁਆਰ ਦੇ ਮਹੀਨੇ ਆਵਾਂਗੇ। ਮਿਤੀ ਵੈਸਾਖੁ ੨੨। ਦਸਖਤ ਮਨੀ ਸਿੰਘ! ਗੁਰੂ ਚਕੁ ਬੁੰਗਾ। ਜੁਆਬ ਪੋਰੀ ਮੇਂ।"

ਦਸਮ ਗ੍ਰੰਥ ਦਾ ਓਹ ਹਿੱਸਾ—'ਤ੍ਰੀਆ ਚਰਿਤ੍ਰ'—ਜਿਸ ਬਾਰੇ ਸਭ ਤੋਂ ਵੱਧ ਸ਼ੱਕ ਕੀਤਾ ਜਾਂਦਾ ਹੈ ਕਿ ਗੁਰੂ ਜੀ ਦੀ ਰਚਨਾ ਨਹੀਂ, ਉਸ ਦਾ ਜ਼ਿਕਰ ਖ਼ਾਸ ਕਰਕੇ ਇਸ ਚਿੱਠੀ ਵਿਚ ਆਇਆ ਹੈ ਜਿਸ ਤੋਂ ਸਾਫ਼ ਸਪੱਸ਼ਟ ਹੈ ਕਿ ਇਹ ਗੁਰੂ ਸਾਹਿਬ ਕ੍ਰਿਤ ਹੀ ਹੈ।

ਇਸ ਤੋਂ ਬਿਨਾਂ ਚੰਡੀ ਚਰਿਤ੍ਰ ਅਤੇ ਅਕਾਲ ਉਸਤਤ ਬਾਰੇ ਵੀ ਸ਼ੱਕੀ ਸ਼ੱਕ ਕਰਦੇ ਹਨ ਕਿ ਏਹ ਗੁਰੂ ਸਾਹਿਬ ਦੀ ਰਚਨਾ ਨਹੀਂ। ਦਸਮੇਸ਼ ਜੀ ਨੇ ਜੋ ਆਪ ਖ਼ੁਦ ਫ਼ਰਮਾਇਆ ਹੈ ਕਿ ਏਹ ਉਹਨਾਂ ਆਪ ਲਿਖੇ ਹਨ, ਉਹ ਅਗੇ ਚਲ ਕੇ ਦਿਤਾ ਜਾਏਗਾ। ਐਥੇ ਸਿਰਫ਼ ਬਾਹਰਲੇ ਗ੍ਰੰਥਾਂ ਦੇ ਪ੍ਰਮਾਣ ਹੀ ਦਰਜ ਕੀਤੇ ਜਾਂਦੇ ਹਨ।

"ਛਕੇ ਆਦਿਕ ਉਸਤਤੀ ਬਰਨੀ ਤਬ ਗੁਰ ਜੋਇ।
ਲਿਖੀ ਦਸਮ ਗੁਰੂ ਗ੍ਰੰਥ ਮੈਂ ਜਾਨਤ ਗੁਰ ਸਿਖ ਸੋਇ।"
(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿਘ ਐਡੀਸ਼ਨ ੨ ਸਫ਼ਾ ੧੫੬)

ਜਾਗਤਿ ਰਹੈਂ ਨੀਂਦ ਤਜਿ ਦੀਨੀ।
ਏਕ ਅਰਾਧਨ ਪਰ ਮਤਿ ਭੀਨੀ।
ਉਸਤਤਿ ਕਰਤ ਅਨੇਕ ਪ੍ਰਕਾਰਾ।
ਬ੍ਰਹਮ ਕਵਚ ਕੋ ਜਾਪ ਉਚਾਰਾ।
ਚੰਡੀ ਪਾਠ ਜਪਹਿ ਬਹੁ ਬਾਰੀ।
ਨਾਮ ਹਜਾਰਹੁੰ ਕਰਹਿ ਉਚਾਰੀ।
ਛੰਦ ਅਚਕੜੇ ਗ੍ਰੰਥ ਮਝਾਰਾ।
ਆਦਿ ਮੋਹਿਨੀ ਛੰਦ ਉਚਾਰਾ।*
ਤਿਨ ਮਹਿ ਭਨੇ ਨਾਮ ਜੇ ਬ੍ਰਿੰਦਾ।
ਗੁਰ ਕਵਿਤਾ ਮਹਿ ਬਨੇ ਬਿਲੰਦਾ।

(ਸ੍ਰੀ ਗੁਰ ਪ੍ਰਤਾਪ ਸੂਰਜ ਰੁਤ ੩ ਅੰਸੂ ੧੦)

ਉਪ੍ਰੋਕਤ ਤੁਕਾਂ ਪੜ੍ਹ ਕੇ ਬਿਲਕੁਲ ਸਾਫ਼ ਸਪੱਸ਼ਟ ਸਿੱਧ ਹੋ ਜਾਂਦਾ ਹੈ ਕਿ ਚੰਡੀ ਚਰਿਤ੍ਰ ਜਾਂ ਹੋਰ ਚੰਡੀ ਦੀ ਜੋ ਉਸਤਤੀ ਗੁਰੂ ਸਾਹਿਬ ਨੇ ਵਖ ਵਖ ਥਾਵਾਂ ਤੇ ਅੰਕਿਤ ਕੀਤੀ ਹੈ, ਉਹ ਉਹਨਾਂ ਦੀ ਆਪਣੀ ਰਚਨਾ ਹੈ ਹੋਰ ਕਿਸੇ ਦੀ ਨਹੀਂ।

ਜਿਨ੍ਹਾਂ ਦਾ ਅਕੀਦਾ ਹੈ ਕਿ ਗ੍ਰੰਥ ਸਾਹਿਬ ਜੀ ਹੀ ਗੁਰ ਗੱਦੀ ਤੇ ਸਸ਼ੋਭਤ ਹਨ ਉਹ ਵੀ ਆਦਿ ਗ੍ਰੰਥ ਸਾਹਿਬ ਨੂੰ ਅਤੇ ਦਸਮ ਗ੍ਰੰਥ ਸਾਹਿਬ ਨੂੰ ਕੁਝ ਸਾਲ ਪਹਿਲਾਂ ਤਕ "ਸ੍ਰੀ ਗੁਰੂ" ਗ੍ਰੰਥ ਸਾਹਿਬ ਲਿਖਦੇ ਰਹੇ ਹਨ ਇਸ ਤੋਂ ਵੀ ਇਸ ਦੀ ਪੁਸ਼ਟੀ ਹੁੰਦੀ ਹੈ ਕਿ ਦਸਮ ਗ੍ਰੰਥ ਗੁਰਬਾਣੀ ਹੈ ਅਤੇ ਸਾਰੇ ਸਿੱਖ ਪੰਥ ਵਿਚ ਇਸ ਨੂੰ ਦਸਮ ਪਾਤਸ਼ਾਹ ਦੀ ਬਾਣੀ ਮੰਨਿਆ ਜਾਂਦਾ ਸੀ। ਬਾਅਦ ਵਿਚ ਸ਼ਾਇਦ ਇਹ ਖ਼ਿਆਲ ਆ ਗਿਆ ਹੋਵੇ ਕਿ ਦੋਹਾਂ ਗ੍ਰੰਥ ਸਾਹਿਬਾਂ ਨੂੰ 'ਗੁਰੂ' ਪਦ ਨਾਲ ਸੰਬੋਧਤ ਕਰਨ ਨਾਲ ਇਸ ਪ੍ਰਸ਼ਨ ਤੋਂ ਕਿਵੇਂ ਬਚਾਂਗੇ ਕਿ ਇਹਨਾਂ ਦੋਹਾਂ ਵਿਚੋਂ ਗੁਰ ਗੱਦੀ ਦਾ ਹੱਕ ਆਦਿ ਨੂੰ ਹੈ ਜਾਂ ਦਸਮ ਨੂੰ ਹੈ, ਜਾਂ ਕਿਸੇ ਹੋਰ ਕਾਰਨ ਕਰਕੇ, ਦਸਮ ਗ੍ਰੰਥ ਨੂੰ ਹੁਣ 'ਗੁਰੂ' ਸ਼ਬਦ ਨਾਲ ਸੰਬੋਧਨ ਕਰਨਾ ਬੰਦ ਕਰ ਦਿਤਾ ਹੈ।

ਦਸਮ ਗ੍ਰੰਥ ਤੋਂ ਬਾਹਰਲੇ ਪ੍ਰਮਾਣ ਉਪਰ ਦਿਤੇ ਜਾ ਚੁਕੇ ਹਨ ਹੁਣ ਇਸ ਤੋਂ ਅੱਗੇ ਦਸਮ ਗ੍ਰੰਥ ਵਿਚੋਂ ਪ੍ਰਮਾਣ ਦੇ ਕੇ ਇਹ ਸਿੱਧ ਕੀਤਾ ਜਾਇਗਾ ਕਿ ਏਹ ਸਭ ਦਸਮੇਸ਼ ਜੀ ਦੀ ਆਪਣੀ ਰਚਨਾ ਹੈ।

ਜਾਪੁ ਸਾਹਿਬ ਗੁਰੂ ਜੀ ਨੇ ਸਭ ਤੋਂ ਪਹਿਲਾਂ ਜਾਂ ਕਦੋਂ ਲਿਖਿਆ, ਇਸ ਦਾ ਕੋਈ ਨਿਰਣਾ ਕਿਤੋਂ ਨਹੀਂ ਲਭਦਾ, ਪਰ ਸਮੂਹ ਸਿੱਖ ਜਗਤ ਵਿਚ ਇਸ ਨੂੰ ਗੁਰਬਾਣੀ ਮੰਨਿਆ ਗਿਆ ਹੈ। ਡਾ: ਗੋਪਾਲ ਸਿੰਘ ਜੀ ਮੈਂਬਰ ਪਾਰਲੀਮੈਂਟ ਨੇ ਗੁਰਬਾਣੀ ਸਮਝ ਕੇ ਹੀ ਇਸ ਦਾ ਅਨੁਵਾਦ ਅੰਗਰੇਜ਼ੀ ਵਿਚ ਆਪਣੀ ਪੁਸਤਕ 'ਗੁਰੂ ਗੋਬਿੰਦ ਸਿੰਘ' ਦੇ ਅਖੀਰ 'ਚ ਕੀਤਾ ਹੈ। ਇਸ ਦੇ ਅਰੰਭ ਵਿਚ ਜਾਪੁ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਲਿਖਿਆ ਹੈ, ਜਿਸ ਤੋਂ ਨਿਰਵਿਵਾਦ ਸਿੱਧ ਹੁੰਦਾ ਹੈ ਕਿ ਇਹ ਗੁਰੂ ਜੀ ਦੀ ਆਪਣੀ ਰਚਨਾ ਹੈ।

* ਏਹ ਛੰਦ ਪਾਰਸ਼ਨਾਥ ਅਵਤਾਰ ਵਿਚ ਅੰਕ ੪੪ ਤੋਂ ੪੭ ਤਕ ਦਰਜ ਹਨ।

ਅਕਾਲ ਉਸਤਤ (ਜਿਸ ਵਿਚ ਦੁਰਗਾ ਦੀ ਉਸਤਤੀ ਵੀ ਦਰਜ ਹੈ) ਦਾ ਵਰਣਨ ਅਗੇ ਆ ਚੁਕਾ ਹੈ ਕਿ ਇਸ ਵਿਚ ਹੀ ਉਹ ਸਵੈਯੇ ਹਨ ਜੋ ਅੰਮ੍ਰਿਤ ਬਣਾਉਣ ਸਮੇਂ ਸਿੱਖ ਪੜ੍ਹਦੇ ਹਨ। ਇਹ ਤਾਂ ਮੰਨਿਆ ਨਹੀਂ ਜਾ ਸਕਦਾ ਕਿ ਸਵੈਯੇ ਗੁਰੂ ਜੀ ਕ੍ਰਿਤ ਅਤੇ ਬਾਕੀ ਦੀ ਅਕਾਲ ਉਸਤਤ ਕਿਸੇ ਹੋਰ ਦੀ ਕ੍ਰਿਤ ਹੋਵੇ। ਇਸ ਤੋਂ ਇਲਾਵਾ ਆਰੰਭ ਵਿਚ, 'ਉਤਾਰ ਖ਼ਾਸੇ ਦਸਖ਼ਤ ਕਾ ਪਾਤਸ਼ਾਹੀ ੧੦' ਲਿਖਿਆ ਹੈ, ਜਿਸ ਤੋਂ ਸਾਫ਼ ਪ੍ਰਗਟ ਹੈ ਕਿ ਏਹ ਗੁਰੂ ਜੀ ਦੀ ਆਪਣੀ ਲਿਖਤ ਹੈ।

ਬਚਿਤ੍ਰ ਨਾਟਕ ਬਾਰੇ ਚਰਚਾ ਕਰਨ ਦੀ ਲੋੜ ਨਹੀਂ ਕਿਉਂਕਿ ਇਸ ਵਿਚ ਦਸਮੇਸ਼ ਜੀ ਨੇ ਆਪਣੇ ਆਪ ਬਾਰੇ ਜੋ ਲਿਖਿਆ ਹੈ ਉਹੋ ਹੀ ਕਾਫ਼ੀ ਹੈ। ਔਰ ਉਹ ਲਿਖਤ ਐਸੀ ਹੈ ਜਿਸ ਨੂੰ ਕੋਈ ਦੂਸਰਾ ਲਿਖ ਹੀ ਨਹੀਂ ਸਕਦਾ। ਉਦਾਹਰਣ : 'ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ।' ਫੇਰ 'ਤਹੀ ਪ੍ਰਕਾਸ ਹਮਾਰਾ ਭਯੋ। ਪਟਨਾ ਸਹਿਰ ਬਿਖੈ ਭਵ ਲਯੋ।'

'ਚੰਡੀ ਚਰਿਤ੍ਰ' ਪਹਿਲਾ ਅਤੇ ਦੂਜਾ। ਬਚਿਤ੍ਰ ਨਾਟਕ ਬਾਰੇ ਬਹੁਤਾ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ਉਪਰ ਸੰਖੇਪ ਵਿਚ ਦੱਸ ਦਿਤਾ ਗਿਆ ਹੈ। ਉਸੇ ਬਚਿਤ੍ਰ ਨਾਟਕ ਵਿਚ ਅਖ਼ੀਰ ਤੇ ਲਿਖੀਆਂ ਹੋਈਆਂ ਤੁਕਾਂ ਹੇਠਾਂ ਦਰਜ ਕੀਤੀਆਂ ਜਾਂਦੀਆਂ ਹਨ। ਜਿਸ ਤੋਂ ਨਿਰਸੰਦੇਹ ਤਸੱਲੀ ਹੋ ਜਾਂਦੀ ਹੈ ਕਿ ਚੰਡੀ ਚਰਿਤ੍ਰ ਸ੍ਰੀ ਗੁਰੂ ਜੀ ਦੀ ਹੀ ਪਵਿੱਤਰ ਬਾਣੀ ਹੈ :

ਅਬ ਜੋ ਜੋ ਮੈਂ ਲਖੇ ਤਮਾਸਾ।
ਸੋ ਸੋ ਕਰਹੁ ਤੁਮੈ ਅਰਦਾਸਾ।
ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈ।
ਸੋ ਤਵ ਦਾਸ ਉਚਾਰਤ ਜੈ ਹੈ!
ਜਿਹ ਜਿਹ ਬਿਧਿ ਮੈਂ ਲਖੈ ਤਮਾਸਾ।
ਚਾਹਤ ਤਿਨਕੋ ਕੀਓ ਪ੍ਰਕਾਸਾ।
ਜੋ ਜੋ ਜਨਮ ਪੂਰਬਲੇ ਹੇਰੇ।
ਕਹਿਹੋ ਸੋ ਪ੍ਰਭ ਪ੍ਰਾਕ੍ਰਮ ਤੇਰੇ।੪...
ਜਿਹ ਜਿਹ ਬਿਧ ਜਨਮਨ ਸੁਧਿ ਆਈ।
ਤਿਮ ਤਿਮ ਕਰੋ ਗਿਰੰਥ ਬਨਾਈ।
ਪ੍ਰਥਮੈ ਸਤਿਜੁਗ ਜਿਹ ਬਿਧ ਲਹਾ।
ਪ੍ਰਥਮੈ ਦੇਬਿ ਚਰਿਤ੍ਰ ਕੋ ਕਹਾ।
ਪਹਿਲੇ ਚੰਡੀ ਚਰਿਤ੍ਰ ਬਨਾਯੋ।
ਨਖਸਿਖ ਤੇ ਕ੍ਰਮ ਭਾਖ ਸੁਨਾਯੋ।
ਛੋਰ ਕਥਾ ਤਬ ਪ੍ਰਥਮ ਸੁਨਾਈ।
ਅਬ ਚਾਹਤ ਫਿਰ ਕਰੋ ਬਡਾਈ।

ਚੰਡੀ ਚਰਿਤ੍ਰ ਪਹਿਲਾ (ਉਕਤਿ ਬਿਲਾਸ) ਦੇ ਅੰਕ ੫੫ ਤੇ ਇਹ ਸਵੈਯਾ ਹੈ ਜੋ ਹਜ਼ੂਰ ਸਾਹਿਬ (ਨੰਦੇੜ) ਵਿਖੇ ਹੁਣ ਵੀ ਸ਼ਾਮ ਨੂੰ ਰਹਿਰਾਸ ਦੇ ਪਾਠ ਤੋਂ ਬਾਅਦ ਆਰਤੀ ਸਮੇਂ ਪੜ੍ਹਿਆ ਜਾਂਦਾ ਹੈ।

ਸੰਖਨ ਕੀ ਧੁਨ ਘੰਟਨ ਕੀ ਕਰ ਫੂਲਨ ਕੀ ਬਰਖਾ ਬਰਖਾਵੈਂ ॥
ਆਰਤੀ ਕੋਟ ਕਰੈਂ ਸੁਰ ਸੁੰਦਰ ਪੇਖ ਪੁਰੰਦਰ ਕੇ ਬਲਜਾਵੈਂ ॥
ਦਾਨਤ ਦਛਨ ਦੈ ਕੈ ਪ੍ਰਦਛਨ ਭਾਲ ਮੈਂ ਕੁੰਕਮ ਅਛਤ ਲਾਵੈਂ ॥
ਹੋਤ ਕੁਲਾਹਲ ਦੇਵ ਪੁਰੀ ਮਿਲ ਦੇਵਨ ਕੇ ਕੁਲ ਮੰਗਲ ਗਾਵੈਂ ॥

ਇਸ ਤੋਂ ਇਲਾਵਾ ਅੰਕ ੨੩੧ ਤੇ ਇਹ ਸਵੈਯਾ ਹੈ ਜੋ ਪਹਿਲਾਂ ਵੀ ਅਤੇ ਹੁਣ ਵੀ ਆਮ ਸਿੱਖ ਸੰਗਤਾਂ ਵਿਚ ਦਸ਼ਮੇਸ਼ ਜੀ ਦੀ ਰਚਨਾ ਮੰਨ ਕੇ ਪੜ੍ਹਿਆ ਜਾਂਦਾ ਹੈ :

ਦੇਹਿ ਸਿਵਾ ਬਰ ਮੋਹਿ ਇਹੈ
ਸੁਭ ਕਰਮਨ ਤੇ ਕਬਹੂੰ ਨ ਟਰੋ ॥
ਨ ਡਰੋ ਅਰਿ ਸੋ ਜਬ ਜਾਇ ਲਰੋ
ਨਿਸਚੈ ਕਰਿ ਆਪਨੀ ਜੀਤ ਕਰੋ ॥
ਅਰੁ ਸਿਖ ਹੌ ਆਪਨੇ ਹੀ ਮਨ ਕੋ
ਇਹ ਲਾਲਚ ਹਉ ਗੁਨ ਤੌ ਉਚਰੋ ॥
ਜਬ ਆਵਕੀ ਅਉਧ ਨਿਦਾਨ ਬਨੈ
ਅਤਹੀ ਰਨ ਮੈ ਤਬ ਜੂਝ ਮਰੋ ॥੨੩੧

ਚੰਡੀ ਚਰਿਤ੍ਰ ਦੂਸਰੇ ਦੇ ਅਖ਼ੀਰ ਵਿਚ ਦੋਹਰਾ ਹੈ ।

ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈਂ ਸੰਤ ॥
ਅੰਤ ਲਹੈਂਗੇ ਮੁਕਤਿ ਫਲੁ ਪਾਵਹਿਗੇ ਭਗਵੰਤ ॥

ਇਹ ਦੋਹਰਾ ਗੁਟਕਿਆਂ ਵਿਚ ਦਰਜ ਰਹਿਰਾਸ ਦੇ ਪਾਠ ਵਿਚ ਛਪਿਆ ਹੋਇਆ ਹੈ । ਜਿਸ ਤਰ੍ਹਾਂ ਸ਼ਬਦ ਹਜ਼ਾਰੇ ਵਿਚ ਕੋਈ ਸ਼ਬਦ ਮਾਝ ਤਿਲੰਗ ਸੂਹੀ ਰਾਗਾਂ ਵਿਚੋਂ ਪਾਇ ਗਏ ਹਨ, ਇਸੇ ਤਰ੍ਹਾਂ ਰਹਿਰਾਸ ਵਿਚ ਇਹ ਦੋਹਰਾ ਪਾਇਆ ਗਿਆ ਹੈ । ਅਰ ਨਿਤਨੇਮੀ ਸਿੱਖ ਰੋਜ਼ ਰਹਿਰਾਸ ਵਿਚ ਇਸ ਦਾ ਪਾਠ ਕਰਦੇ ਹਨ । ਇਸ ਤੋਂ ਬਿਨਾਂ ਬਚਿਤ੍ਰ ਨਾਟਿਕ ਦੇ ਛੰਦ ੪੮ ਤੇ 'ਟਕਾ ਟੁਕ ਟੋਪੰ ਢਕਾ ਢੁਕ ਢਾਲੰ' ਪਾਠ ਲਿਖਿਆ ਹੈ । ਇਹ ਪਾਠ ਚੰਡੀ ਚਰਿਤ੍ਰ ਦੇ ੧੯੨ ਅੰਕ ਦੇ ਛੰਦ ਤੇ ਲਿਖਿਆ ਹੈ । ਇਸ ਤਰ੍ਹਾਂ ਦੇ ਕਈ ਹੋਰ ਪਾਠ ਦਸਮ ਬਾਣੀ ਵਿਚ ਮਿਲਦੇ ਹਨ ਜੋ ਗੁਰੂ ਜੀ ਨੇ ਕਈ ਥਾਈਂ ਭਿੰਨ ਭਿੰਨ ਬਾਣੀਆਂ ਵਿਚ ਲਿਖੇ ਹਨ ।

### ਚੰਡੀ ਦੀ ਵਾਰ :

ਇਸ ਦੇ ਅਰੰਭ ਵਿਚ ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ ਲਿਖਿਆ ਹੋਇਆ ਹੈ, ਇਹ ਪਹਿਲੀ ਪਉੜੀ ਉਹ ਹੈ ਜਿਸ ਤੋਂ ਸਭ ਸਿੱਖ ਸੰਗਤਾਂ ਅਰਦਾਸ ਦਾ ਆਰੰਭ ਕਰਦੀਆਂ ਹਨ । ਨੌਂ ਗੁਰੂਆਂ ਦੀ ਅਰਾਧਨਾ ਲਿਖਦੇ ਹੀ ਪਹਿਲੀ ਪਉੜੀ ਸਮਾਪਤ ਕਰ ਦਿਤੀ ਹੈ ।

ਇਹ ਦਸਮੇਸ਼ ਜੀ ਦੀ ਆਪਣੀ ਰਚਨਾ ਹੋਣ ਦਾ ਵਡਾ ਸਬੂਤ ਹੈ । ਜੇ ਇਹ ਕਿਸੇ ਦਰਬਾਰੀ ਕਵੀ ਨੇ ਲਿਖੀ ਹੁੰਦੀ ਤਦ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਨਾਮ ਜ਼ਰੂਰ ਲਿਖਦਾ ।

**ਗਿਆਨ ਪ੍ਰਬੋਧ** :

ਇਸ ਬਾਣੀ ਦੇ ਆਰੰਭ ਵਿਚ ਵੀ ਚੰਡੀ ਦੀ ਵਾਰ ਦੀ ਤਰ੍ਹਾਂ "ਸ੍ਰੀ ਭਗਉਤੀ ਜੀ ਸਹਾਇ" ਅਰ "ਪਾਤਸ਼ਾਹੀ ੧੦" ਲਿਖਿਆ ਹੈ।

ਦਸਮੇਸ਼ ਜੀ ਨੇ ਹਰ ਬਾਣੀ ਦੇ ਆਰੰਭ ਵਿਚ ਅਕਾਲਪੁਰਖ ਦਾ ਮੰਗਲ ਕੀਤਾ ਹੈ। ਗਿਆਨ ਪ੍ਰਬੋਧ ਵਿਚ ਵੀ, ਸ਼ੁਰੂ ਵਿਚ ਅਕਾਲ ਪੁਰਖ ਦੀ ਉਸਤਤੀ ਹੈ, ਬਾਅਦ ਵਿਚ ਘਟਨਾਵਾਂ ਦਾ ਵਰਣਨ ਹੈ।

ਇਸ ਤੋਂ ਬਿਨਾਂ ਅੰਕ ੬ ਤੇ ਜੋ ਤੁਕਾਂ ਹਨ ਉਹ ਓਹੋ ਹੀ ਹਨ ਜਾਂ ਮਾਮੂਲੀ ਫ਼ਰਕ ਹੈ ਜੋ ਅਕਾਲ ਉਸਤਤ ਦੇ ਅੰਕ ੯੩ ਤੇ ਅਤੇ ਬਚਿਤ੍ਰ ਨਾਟਕ ਦੇ ਪਹਿਲੇ ਧਿਆਇ ਦੇ ਅੰਕ ੧੪ ਤੇ ਹਨ। ਉਹ ਹਨ :

ਨਹੀ ਜਾਨ ਜਾਈ ਕਛੂ ਰੂਪ ਰੇਖੰ ॥
ਕਹਾ ਬਾਸੁ ਤਾਕੋ ਫਿਰੈ ਕਉਨ ਭੇਖੰ ॥
ਕਹਾ ਨਾਮ ਤਾਕੈ ਕਹਾ ਕੈ ਕਹਾਵੈ ॥
ਕਹਾ ਮੈ ਬਖਾਨੋ ਕਹੈ ਮੈ ਨਾ ਆਵੈਂ ॥ ੬ ॥

ਜਿਸ ਤਰ੍ਹਾਂ ਆਦਿ ਗ੍ਰੰਥ ਸਾਹਿਬ ਵਿਚੋਂ ਕੁਝ ਬਾਣੀਆਂ ਲੈ ਕੇ ਇਕ ਛੋਟੀ ਪੁਸਤਕ ਤਿਆਰ ਕੀਤੀ ਗਈ ਜੋ ਪੰਜ ਗ੍ਰੰਥੀ ਨਾਮ ਤੇ ਪ੍ਰਸਿੱਧ ਹੈ ਤੇ ਆਮ ਕਰ ਕੇ ਬਾਲਕਾਂ ਨੂੰ ਸੰਥਯਾ ਦੇਣ ਲਈ ਵਰਤੀ ਜਾਂਦੀ ਹੈ ਇਸੇ ਤਰ੍ਹਾਂ ਦਸਮ ਗ੍ਰੰਥ ਵਿਚੋਂ ਉਪਰੋਕਤ ਬਾਣੀਆਂ ਵਾਲੀ ਇਕ ਪੋਥੀ ਤਿਆਰ ਕੀਤੀ ਗਈ ਹੈ ਜੋ 'ਦਸ ਗ੍ਰੰਥੀ' ਨਾਮ ਤੋਂ ਪ੍ਰਸਿੱਧ ਹੈ ਅਤੇ ਆਮ ਸਿੱਖ ਜਗਤ ਵਿਚ ਇਸ ਦਾ ਪਾਠ ਕੀਤਾ ਜਾਂਦਾ ਹੈ ਕਿਉਂਕਿ ਇਹ ਗੁਰਬਾਣੀ ਹੈ। ਕਿਤੇ ਕਿਤੇ ਸਿੱਖ ਪਾਠਸ਼ਾਲਾ ਵਿਚ ਇਸ ਪੋਥੀ ਤੋਂ ਬਾਲਕਾਂ ਨੂੰ ਦਸਮ ਬਾਣੀ ਦੀ ਸੰਥਯਾ ਦਿੰਦੇ ਵੀ ਦੇਖਿਆ ਗਿਆ ਹੈ। ਇਸ ਲਈ ਉਪਰੋਕਤ ਬਾਣੀਆਂ ਨਿਰਸੰਦੇਹ ਨਿਰ ਵਿਵਾਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਨਾ ਹਨ।

**ਚੌਵੀ ਅਵਤਾਰ** :

ਇਹਨਾਂ ਦੇ ਆਰੰਭ ਵਿਚ ਵੀ "ਪਾਤਸ਼ਾਹੀ ੧੦" ਲਿਖਿਆ ਹੈ। ਪਹਿਲੀਆਂ ਤੁਕਾਂ ਹਨ "ਅਬ ਚਉਬੀਸ ਉਚਰੋਂ ਅਵਤਾਰਾ। ਜਿਹ ਬਿਧ ਤਿਨ ਕਾ ਲਖਾ ਅਖਾਰਾ। ਸੁਨੀਅਹੁ ਸੰਤ ਸਬੈ ਚਿਤ ਲਾਈ। ਬਰਨਤ ਸਯਾਮ ਜਥਾ ਮਤ ਭਾਈ।"

'ਰਾਮ' ਅਤੇ 'ਸਯਾਮ' ਦੋਵੇਂ ਨਾਮ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਹੀ ਸਨ। ਕਿਉਂਕਿ ਭਾਰਤ ਦੀ ਪੁਰਾਤਨ ਸਭਿਅਤਾ ਅਨੁਸਾਰ ਮਾਈਆਂ ਆਪਣੇ ਵਡਿਆਂ ਦਾ ਜਾਂ ਆਪਣੇ ਪਤੀ ਦਾ ਨਾਮ ਨਹੀਂ ਸਨ ਲੈਂਦੀਆਂ। ਗੁਰੂ ਹਰਿ ਗੋਬਿੰਦ ਸਾਹਿਬ ਦੇ ਘਰ ਸ੍ਰੀ ਗੁਰੂ ਤੇਗ ਬਹਾਦਰ ਦਾ ਅਵਤਾਰ ਹੋਇਆ। ਸੰਸਾਰਕ ਰਿਸ਼ਤੇ ਅਨੁਸਾਰ ਗੁਰੂ ਹਰਿ ਗੋਬਿੰਦ ਸਾਹਿਬ ਮਾਤਾ ਗੁਜਰੀ ਜੀ ਦੇ ਸਹੁਰੇ ਲਗਦੇ ਸਨ। ਏਧਰ ਦਸਮੇਸ਼ ਜੀ ਦਾ ਨਾਮ ਵੀ ਗੋਬਿੰਦ ਰਾਏ ਸੀ। ਮਾਤਾ ਜੀ 'ਗੋਬਿੰਦ' ਸ਼ਬਦ ਦੀ ਵਰਤੋਂ ਨਹੀਂ ਸਨ ਕਰਨਾ ਚਾਹੁੰਦੇ, ਸੋ ਇਸ ਦੀ ਬਜਾਇ ਮਾਤਾ ਜੀ, ਗੁਰੂ ਜੀ ਨੂੰ 'ਰਾਮ' ਜਾਂ 'ਸਯਾਮ' ਕਹਿੰਦੇ ਪੁਕਾਰਦੇ ਸਨ। ਗੁਰੂ ਜੀ ਦੇ ਇਹ ਨਾਮ (ਤਖ਼ੱਲਸ) ਹੋਣ ਦਾ ਸਮਰਥਨ ਭਾਈ ਸਾਹਿਬ

ਕਾਨ੍ਹ ਸਿੰਘ ਜੀ ਦੇ ਕੋਸ਼ ਵਿਚੋਂ ਵੀ ਮਿਲਦਾ ਹੈ :

ਕਿਤਨਿਆਂ ਦੇ ਖ਼ਿਆਲ ਅਨੁਸਾਰ 'ਸ਼ਯਾਮ' ਦਸਮੇਸ਼ ਦਾ ਤਖ਼ੱਲਸ (ਛਾਪ) ਹੈ। ਬਹੁਤ ਵਿਦਵਾਨ ਮੰਨਦੇ ਹਨ ਕਿ ਸਯਾਮ ਇਕ ਕਵੀ ਸੀ।

(ਮਹਾਨ ਕੋਸ਼ ਸਫਾ ੧੮੯ ਕਾਲਮ ੪)

'ਕਿਤਨੇ ਵਿਦਵਾਨਾਂ ਦਾ ਖ਼ਿਆਲ ਹੈ ਕਿ 'ਰਾਮ' ਦਸਮੇਸ਼ ਜੀ ਦੀ ਛਾਪ ਤਖ਼ੱਲਸ) ਹੈ।' (ਮਹਾਨ ਕੋਸ਼ ਸਫਾ ੭੨੪ ਦਾ ਫੁਟ ਨੋਟ)

ਜਿਸ ਢੰਗ ਨਾਲ ਹੋਰਨਾਂ ਬਾਣੀਆਂ ਦੇ ਆਰੰਭ ਵਿਚ ਗੁਰੂ ਜੀ ਨੇ ਅਕਾਲ ਪੁਰਖ ਦੀ ਉਸਤਤਿ ਕੀਤੀ ਹੈ, ਏਵੇਂ ਹੀ ਚੌਵੀ ਅਵਤਾਰਾਂ ਦੀ ਕਥਾ ਦੇ ਆਰੰਭ ਵਿਚ ਵੀ ਅਕਾਲ ਪੁਰਖ ਦੀ ਉਸਤਤਿ ਹੈ। ਇਸ ਤੋਂ ਬਿਨਾਂ ਕੁਝ ਐਸੀਆ ਤੁਕਾਂ ਹਨ ਜਿਨ੍ਹਾਂ ਦਾ ਕੁਝ ਕੁਝ ਹਿੱਸਾ ਬਚਿਤ੍ਰ ਨਾਟਕ ਵਿਚ ਦਰਜ ਤੁਕਾਂ ਨਾਲ ਮਿਲਦਾ ਹੈ :

**ਬਚਿਤ੍ਰ ਨਾਟਕ**

ਧਰਮ ਹੇਤ ਸਾਕਾ ਜਿਨ ਕੀਆ ॥
ਸੀਸੁ ਦੀਆ ਪਰੁ ਸਿਰਰੁ ਨ ਦੀਆ॥ ਅੰਕ ੧੩

**ਚੌਵੀ ਅਵਤਾਰ**

ਸੀਸ ਦੀਯੋ ਉਨ ਸਿਰਰ ਨ ਦੀਨਾ ॥
ਰੰਚ ਸਮਾਨ ਦੇਹ ਕਰਿ ਚੀਨਾ ॥ ਅੰਕ ੨੬

ਉਹ ਤੁਕਾਂ ਜੋ ਚਉਪਈ 'ਪੁਨ ਰਾਛਸ ਕਾ ਕਾਟਾ ਸੀਸਾ' ਨਾਲ ਕ਼ਰੀਬ ਕ਼ਰੀਬ ਮਿਲਦੀਆਂ ਹਨ।

**ਚਉਪਈ**

ਏਕੇ ਰੂਪ ਅਨੂਪ ਸਰੂਪਾ ॥
ਰੰਕ ਭਯੋ ਰਾਵ ਕਹੀ ਭੂਪਾ ॥ ਅੰਕ ੩੯੪

**ਚੌਵੀ ਅਵਤਾਰ**

ਏਕਹ ਰੂਪ ਅਨੂਪ ਸਰੂਪਾ ।।
ਰੰਚ ਭਯੋ ਰਾਵ ਕਹੀ ਰੂਪਾ ॥ ਅੰਕ ੩੭

ਇਸ ਤੋਂ ਬਿਨਾਂ ਰਾਮ ਅਵਤਾਰ ਦੇ ਅਖੀਰ ਤੇ ਉਹ ਚੋਪਈ, ਸਵੈਯਾ ਅਤੇ ਦੋਹਰਾ ਹੈ ਜਿਸ ਵਿਚ ਗੁਰੂ ਜੀ ਨੇ ਇਕ ਕਥਾ ਲਿਖਣ ਦੀ ਜਗ੍ਹਾ ਤੇ ਸੰਮਤ ਆਦਿ ਲਿਖੇ ਹਨ। "ਜੋ ਇਹ ਕਥਾ ਸੁਨੈ ਅਰ ਗਾਵੈ" ਤੋਂ ਲੈ ਕੇ "ਗੋਬਿੰਦ ਦਾਸ ਤੁਹਾਰ" ਤਕ ਦਾ ਸਾਰਾ ਪਾਠ ਹਰ ਰੋਜ਼ ਰਹਿਰਾਸ ਵਿਚ ਪੜ੍ਹਿਆ ਜਾਂਦਾ ਹੈ। ਫੇਰ ਗੁਰੂ ਜੀ ਨੇ ਆਪਣਾ ਨਾਮ ਸਪੱਸ਼ਟ ਰੂਪ ਵਿਚ ਲਿਖ ਦਿੱਤਾ ਹੈ। ਅਰ ਇਹ ਨਾਮ 'ਸਿੰਘ' ਤੋਂ ਬਿਨਾਂ ਹੈ। ਕਿਉਂਕਿ ਏਹ ਕਥਾ ੧੭੫੫ ਵਿਚ ਸੰਪੂਰਣ ਕੀਤੀ ਗਈ ਹੈ ਅਤੇ ੧੭੫੬ ਵਿਚ ਅੰਮ੍ਰਿਤ ਛਕ ਕੇ 'ਸਿੰਘ' ਨਾਮ ਧਾਰਨ ਕੀਤਾ ਹੈ।*

* ਤਰਕਵਾਦੀ ਖੋਜ ਕਿਸੇ ਦਿਨ ਵਿਚ ਇਹ ਸਿੱਟਾ ਵੀ ਕੱਢ ਸਕਦੀ ਹੈ ਕਿ 'ਗੋਬਿੰਦ' ਨਾਮ ਗੁਰੂ ਜੀ ਦਾ ਨਹੀਂ ਇਸ ਨਾਮ ਦਾ ਕੋਈ ਹੋਰ ਕਵੀ ਸੀ।

ਚੋਵੀ ਅਵਤਾਰ ਵਿਚ ਰਾਮ ਅਵਤਾਰ ਨੂੰ ਗੁਰੂ ਜੀ ਨੇ ਵੀਹਵੇਂ ਨੰਬਰ ਤੇ ਲਿਖਿਆ ਹੈ, ਅਤੇ ਰਾਮ ਅਵਤਾਰ ਦੇ ੧੭ਵੇਂ ਛੰਦ ਵਿਚ ਇਹ ਦਸਦੇ ਹਨ ਕਿ ਅਸੀਂ ਰਾਮ ਅਵਤਾਰ ਬਾਰੇ ਚਚਿਤ੍ਰ ਨਾਟਕ ਵਿਚ ਅਤੇ ਚਰਿਤ੍ਰਾਂ ਵਿਚ ਵੀ ਲਿਖਿਆ ਹੈ। ਇਸ ਦੇ ਸਪੱਸ਼ਟੀਕਰਨ ਲਈ ਦੇਖੋ ਬਚਿਤ੍ਰ ਨਾਟਕ ਦਾ ਧਿਆਇ ਦੂਜਾ, ਛੰਦ ਦਾ ਅੰਕ ੨੦ ਅਤੇ ੨੧, ਅਤੇ ਬਰਿਤ੍ਰ ੧੦੨ ਸਾਰਾ, ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਬਚਿਤ੍ਰ ਨਾਟਕ ਪਹਿਲਾਂ ਲਿਖਿਆ ਜਾ ਚੁਕਾ ਸੀ ਅਤੇ ਚਰਿਤ੍ਰਾਂ ਦੇ ਸੰਪੂਰਣ ਹੋਣ ਦਾ ਸੰਮਤ ੧੭੫੩ ਤਾਂ ਗੁਰੂ ਜੀ ਨੇ ਆਪ ਹੀ ਲਿਖਿਆ ਹੈ ਜੋ ਰਾਮ ਅਵਤਾਰ ਤੋਂ ੨ ਸਾਲ ਪਹਿਲਾਂ ਦਾ ਹੈ।

## ਕਵੀਆਂ ਦੀ ਬਾਣੀ

ਆਦਿ ਗ੍ਰੰਥ ਸਾਹਿਬ ਦੀ ਬਾਣੀ ਨਾਲੋਂ ਦਸਮ ਗ੍ਰੰਥ ਦੀ ਬਾਣੀ ਦਾ ਪਾਠ ਔਖਾ ਹੈ। ਜੈਸੀ ਕਿ ਆਮ ਧਾਰਨਾ ਹੈ ਕਿ ਹਰ ਕੋਈ ਸੌਖਾ ਕੰਮ ਕਰਕੇ ਹੀ ਰਾਜ਼ੀ ਹੈ ਇਸੇ ਤਰ੍ਹਾਂ ਆਦਿ ਬਾਣੀ ਦਾ ਪਾਠ ਕਰਨ ਦਾ ਬਹੁਤ ਸਿੱਖਾਂ ਦਾ ਅਭਿਆਸ ਹੋ ਗਿਆ ਹੈ ਕਿਉਂਕਿ ਉਹ ਸਰਲ ਹੈ · ਦਸਮ ਬਾਣੀ ਨੂੰ ਕਠਿਨ ਹੋਣ ਕਰਕੇ ਛੱਡੀ ਰਖਿਆ ਹੈ। ਨਾ ਪਾਠ ਕੀਤਾ ਨਾ ਅਧਿਅਨ ਕੀਤਾ ਅਤੇ ਇਹ ਫ਼ੈਸਲਾ ਦੇ ਦਿੱਤਾ ਕਿ ਇਹ ਕਵੀਆਂ ਦੀ ਬਾਣੀ ਹੈ ਗੁਰੂ ਜੀ ਦੀ ਨਹੀਂ।

ਕਵੀਆਂ ਦੀ ਬਾਣੀ ਕਹਿਣ ਵਾਲੇ ਆਮ ਕਰਕੇ ਇਹ ਦਲੀਲ ਦਿੰਦੇ ਹਨ ਕਿ ਗੁਰੂ ਜੀ ਦੀ ਬਾਣੀ ਹੋਵੇ ਤਾਂ ਇਸ ਵਿਚ ਚੰਡੀ ਉਸਤਤਿ ਕਿਉਂ ਹੋਵੇ, ਅਤੇ ਦੂਸਰੀ ਏਹ ਕਿ ਪਖਯਾਣ ਚਰਿਤ੍ਰ ਗੁਰੂ ਜੀ ਦੀ ਰਚਨਾ ਹੋ ਹੀ ਨਹੀਂ ਸਕਦੇ, ਤੀਸਰੀ, ਉਹ ਜੋ ਬਵੰਜਾ ਕਵੀਆਂ ਦੀ ਲਿਸਟ ਪੜ੍ਹਦੇ ਹਨ ਤਾਂ ਉਹਨਾਂ ਵਿਚ 'ਰਾਮ' ਅਤੇ 'ਸਯਾਮ' ਦੋ ਨਾਮ ਦੱਸਦੇ ਹਨ। ਏਹ ਬਾਣੀਆਂ, ਜਿਥੇ 'ਰਾਮ' ਜਾਂ 'ਸਯਾਮ' ਦਾ ਨਾਮ ਹੈ ਉਹਨਾਂ ਹੀ ਕਵੀਆਂ ਦੀ ਰਚਨਾ ਮੰਨਦੇ ਹਨ।

ਚੰਡੀ ਦੀ ਉਸਤਤਿ ਗੁਰੂ ਸਾਹਿਬ ਨੇ ਓਸ 'ਅਕਾਲ ਉਸਤਤਿ' ਵਿਚ ਕੀਤੀ ਹੈ ਜਿਸ ਵਿਚੋਂ ੧੦ ਸਵੈਯੇ ਅੰਮ੍ਰਿਤ ਤਿਆਰ ਕਰਨ ਵੇਲੇ ਪੜ੍ਹੇ ਜਾਂਦੇ ਹਨ। ਜਿਹੜੇ ਰਾਖ਼ਸ਼ਾਂ ਨੂੰ ਮਾਰਨ ਦੀਆਂ ਘਟਨਾਵਾਂ ਦਾ ਜ਼ਿਕਰ ਚੰਡੀ ਚਰਿਤ੍ਰਾਂ ਅਤੇ ਚੰਡੀ ਦੀ ਵਾਰ ਵਿਚ ਹੈ ਉਹਨਾਂ ਦੇ ਨਾਮਾਂ ਦਾ ਹੀ ਵਰਣਨ ਕਰਕੇ ਗੁਰੂ ਜੀ ਨੇ ਅਕਾਲ ਉਸਤਤਿ ਵਿਚ ਚੰਡੀ ਅਤੇ ਕਾਲੀ ਦੀ ਉਸਤਤੀ ਕੀਤੀ ਹੈ। ਉਦਾਹਰਣ :— "ਜੈ ਜੈ ਹੋਸੀ ਮਹਖਾਸੁਰ ਮਰਦਨ ਭੂਮ ਅਕਾਸ ਤਲ ਉਰਧ ਅਧੇ" ਅਤੇ "ਰਕਤਾਸੁਰ ਆਚਨ ਜੁਧ ਪ੍ਰਮਾਚਨ" ਆਦਿ। ਇਸ ਤੋਂ ਬਿਨਾਂ 'ਬਚਿਤ੍ਰ ਨਾਟਕ' ਇਕ ਉਹ ਬਾਣੀ ਹੈ ਜਿਸ ਵਿਚ ਦਸਮੇਸ਼ ਜੀ ਨੇ ਆਪਣੇ ਬਾਰੇ ਬਹੁਤ ਕੁਝ ਲਿਖ ਦਿੱਤਾ ਹੈ ਜਿਸ ਨੂੰ ਅਸੀਂ ਸਾਰੇ ਨਿਰਵਿਵਾਦ ਉਹਨਾਂ ਦੀ ਆਪਣੀ ਰਚਨਾ ਮੰਨਦੇ ਹਾਂ, ਉਸ ਬਚਿਤ੍ਰ ਨਾਟਕ ਦੇ ਅੰਤ ਤੇ ਗੁਰੂ ਜੀ ਨੇ ਸਾਫ਼ ਸਪੱਸ਼ਟ ਸ਼ਬਦਾਂ ਵਿਚ ਇਹਨਾਂ ਚੰਡੀ ਚਰਿਤ੍ਰਾਂ ਬਾਰੇ ਲਿਖ ਦਿੱਤਾ ਹੈ ਜਿਸ ਦਾ ਵਰਣਨ ਇਸ ਲੇਖ ਵਿਚ ਆ ਚੁੱਕਾ ਹੈ। ਚੰਡੀ ਦੀ ਉਸਤਤਿ ਜੇ ਸਿਰਫ਼ ਕਵੀਆਂ ਨੇ ਹੀ ਕੀਤੀ

ਹੁੰਦੀ ਤਦ ਨਾ ਏਹ 'ਅਕਾਲ ਉਸਤਤਿ' ਵਿਚ ਦਰਜ ਹੁੰਦੀ, ਨਾ ਹੀ "ਬਚਿਤ੍ਰ ਨਾਟਕ" ਵਿਚ ਇਹਨਾਂ ਚੰਡੀ ਚਰਿਤ੍ਰਾਂ ਦਾ ਵਰਣਨ ਆਉਂਦਾ।

ਚੌਵੀ ਅਵਤਾਰਾਂ ਬਾਰੇ ਵੀ ਇਹ ਆਖਿਆ ਜਾਂਦਾ ਹੈ ਕਿ ਇਹ ਹਿੰਦੂਆਂ ਦੇ ਅਵਤਾਰ ਹਨ ਜਾਂ ਪੋਰਾਣਿਕ ਸਾਖੀਆਂ ਹਨ। ਇਸ ਕਰਕੇ ਏਹ ਗੁਰੂ ਜੀ ਦੀ ਰਚਨਾ ਨਹੀਂ। ਜੇ ਪੌਰਾਣਿਕ ਸਾਖੀਆਂ ਜਾਂ ਭਗਵਾਨ ਰਾਮ ਕ੍ਰਿਸ਼ਨ ਆਦਿ ਅਵਤਾਰਾਂ ਨੂੰ ਮੰਨਣ ਤੋਂ ਅਸੀਂ ਇਨਕਾਰੀ ਹੋਵਾਂਗੇ ਤਦ ਅਸੀਂ ਆਦਿ ਗ੍ਰੰਥ ਸਾਹਿਬ ਨੂੰ ਮੰਨਣ ਤੋਂ ਵੀ ਇਨਕਾਰੀ ਹਾਂ। ਆਦਿ ਗ੍ਰੰਥ ਸਾਹਿਬ ਵਿਚ ਪੋਰਾਣਿਕ ਸਾਖੀਆਂ ਅਤੇ ਇਹਨਾਂ ਅਵਤਾਰਾਂ ਦਾ ਵਰਣਨ ਬਹੁਤ ਥਾਵਾਂ ਤੇ ਹੈ। ਕਈ ਤਾਂ ਐਸੇ ਸ਼ਬਦ ਹਨ ਜਿਨ੍ਹਾਂ ਨੂੰ ਅਸੀਂ ਰੋਜ਼ ਪੜ੍ਹਦੇ ਹਾਂ।

ਜਾਹਰਨਵੀ ਤਪੈ ਭਾਗੀਰਥਿ ਆਣੀ।
ਕੇਦਾਰੁ ਥਾਪਿਓ ਮਹਸਾਈ।

—ਗੁਰੂ ਰਾਮਦਾਸ ਮਲਾਰ

ਹਰਨਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ।

—ਗੁਰੂ ਰਾਮਦਾਸ, ਆਸਾ

ਗਜ ਕੋ ਤ੍ਰਾਸ ਮਿਟਿਓ ਜਹ ਸਿਮਰਤ ਤੁਮ ਕਾਹੇ ਬਿਸਰਾਵੋ।

—ਗੁਰੂ ਤੇਗ਼ ਬਹਾਦਰ, ਗਉੜੀ

ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ।

—ਗੁਰੂ ਰਾਮਦਾਸ, ਸੋਰਠ

ਰਾਜਾ ਜਨਮੇਜਾ ਦੇ ਮਤੀਂ ਬਰਜਿ ਬਿਆਸਿ ਪੜ੍ਹਾਇਆ।

—ਗੁਰੂ ਨਾਨਕ, ਪ੍ਰਭਾਤੀ

ਜਿਉ ਜਨ ਚੰਦ੍ਰਹਾਸ ਦੁਖਿਆ ਧ੍ਰਿਸਟ ਬੁਧੀ ਆਪਣਾ ਘਰ ਲੂਕੀ ਜਾਰੇ।

—ਗੁਰੂ ਰਾਮਦਾਸ, ਨਟ

ਇਹ ਜੋ ਪੰਕਤੀਆਂ ਲਿਖੀਆਂ ਹਨ, ਜੇ ਪੌਰਾਣਿਕ ਸਾਖੀਆਂ ਜਾਂ ਅਵਤਾਰਾਂ ਬਾਰੇ ਅਤੇ ਘਟਨਾਵਾਂ ਬਾਰੇ ਜਾਣਕਾਰੀ ਹੋਵੇ ਤਦ ਹੀ ਇਹਨਾਂ ਦਾ ਭਾਵਾਰਥ ਸਮਝ ਆ ਸਕਦਾ ਹੈ।

ਸੋ ਏਹ ਪੌਰਾਣਿਕ ਸਾਖੀਆਂ ਜਾਂ ਅਵਤਾਰਾਂ ਦੇ ਨਾਮ ਪੜ੍ਹ ਕੇ ਇਹ ਸਮਝ ਲੈਣਾ ਕਿ ਇਹ ਕਵੀਆਂ ਦੀ ਰਚਨਾ ਹੈ ਗੁਰੂ ਸਾਹਿਬ ਦੀ ਹੋ ਹੀ ਨਹੀਂ ਸਕਦੀ, ਇਹ ਵਡਾ ਭੁਲੇਖਾ ਹੈ।

ਸਮੇਂ ਦਾ ਚੱਕਰ ਐਸਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਰਚਨਾ ਕੁਝ ਪੌਂਟੇ ਸਾਹਿਬ ਰਹਿੰਦਿਆਂ ਕੀਤੀ ਅਤੇ ਕੁਝ ਅਨੰਦਪੁਰ ਸਾਹਿਬ। ਇਕ ਦਾ ਵਰਣਨ ਆਪ ਨੇ ਰਾਮਾਅਵਤਾਰ ਅਤੇ ਕ੍ਰਿਸ਼ਨਾਅਵਤਾਰ ਵਿਚ ਕੀਤਾ ਹੈ :

ਨੇਤ੍ਰ ਤੁੰਗ ਕੇ ਚਰਨ ਤਰ ਸਤੁਦ੍ਰਵ ਤੀਰ ਤਰੰਗ।
ਸ੍ਰੀ ਭਗਵਤ ਪੂਰਣ ਕੀਓ ਰਘੁਬਰ ਕਥਾ ਪ੍ਰਸੰਗ।

ਰਾਮ ਅਵਤਾਰ ਛੰਦ ੮੬੧

ਆਸਾ ਦੀ ਵਾਰ ਵਿਚ ਲਿਖੀ ਹੋਈ ਤੁਕ 'ਨੀਲ ਬਸਤਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ,' ਉਲਟਾਈ । ਜਿਸ ਦਾ ਵਰਣਨ ਭਾਈ ਸੰਤੋਖ ਸਿੰਘ ਜੀ ਨੇ ਇਉਂ ਕੀਤਾ ਹੈ ।

ਜ੍ਵਲਤ ਅੰਗੀਠਾ ਅਗਨ ਅਗਾਰੀ ।
ਨੀਲਾਂਬਰ ਲੇ ਹਾਥ ਮਝਾਰੀ ।
ਲੀਰ ਪਾੜ ਕਰ ਤਿਸਤੇ ਸਤਿਗੁਰ ।
ਸ੍ਰੀ ਮੁਖ ਤੇ ਤੁਕ ਏਵ ਉਚਰ ਕਰ ।......
ਨੀਲ ਬਸਤਰ ਲੇ ਕਪੜੇ ਫਾੜੇ ।
ਤੁਰਕ ਪਠਾਣੀ ਅਮਲੁ ਗਇਆ ।
ਪਠ ਕਟ ਤਤ ਛਿਨ ਲੀਰ ਜੁਕਰ ਮਹਿ ।
ਅਗਨ ਬਿਖੈ ਪਟ ਡਾਰ ਦਇਆ ।
ਪੁਨਹ ਪਾੜ ਕਰ ਤਿਮਹੀ ਪਠ ਕਰ ।
ਪਾਵਕ ਪਾਵਤ ਛਾਰ ਕਇਆ !
ਚੀਰਤ ਚੀਰ ਕਰਤ ਲਘੁ ਲਘੁ ਕੋ ।
ਅਚਰਜ ਸਭ ਕੇ ਰਿਦੇ ਭਇਆ ।

ਤੁਕ ਉਲਟਾਉਣ ਤੇ ਸੋਢੀ ਜੀ ਨੇ ਆਖਿਆ :

ਬਿਪ੍ਰੋ ਪਠੇ ਚਾਰ ਹੂ ਬਰਣ ।
ਸ੍ਰੀ ਹਰਿ ਰਾਇ ਸੁਨੇ ਜਬ ਕਰਣ ।
ਰਾਮ ਰਾਇ ਕੋ ਤਯਾਗਯੋ ਐਸੇ ।
ਨਿਜ ਮੁਖ ਲਗਨ ਨ ਦੀਨਸਿ ਕੈਸੇ ।
ਨਹਿ ਬੈਠਾਇਸ ਗੁਰਤਾ ਗਾਦੀ ।
ਸ੍ਰੀ ਹਰਿ ਕ੍ਰਿਸ਼ਨ ਭਏ ਅਹਿਲਾਦੀ ।
ਤੁਮਨੇ ਸਗਰੀ ਤੁਕ ਉਲਟਾਈ ।
ਇਮ ਅਨੁਚਿਤ ਹਮ ਸਹਿ ਨ ਸਕਾਈ ।
ਸੁਨ ਕਰ ਕ੍ਰਿਪਾ ਨਿਧਾਨ ਬਖਾਨਾ ।
ਰਾਮ ਰਾਇ ਕਹਿਬੇ ਜਗ ਜਾਨਾ ।
ਕਰਨ ਤੁਰਕੜੇ ਹੇਤ ਖ਼ੁਸ਼ਾਮਦ ।
ਹਰਖਾਵਨ ਜਿਸਤੇ ਬਹੁ ਆਮਦ ।
ਸਤਿਗੁਰ ਦੀ ਤੁਕ ਤਿਨ ਉਲਟਾਈ ।
ਭਈ ਸਜਾਇ ਨ ਗੁਰਤਾ ਪਾਈ ।

ਸ੍ਰੀ ਗੁਰੂ ਜੀ ਨੇ ਫੁਰਮਾਇਆ :

ਹਮ ਤੋ ਇਸ ਤੁਕ ਹਿਤ ਉਲਟਾਵਨ ।
ਸਕਲ ਸਮਿਗਰੀ ਦੀਨ ਲੁਟਾਵਨ ।

ਚਾਰਹੁ ਪੂਤ ਦਏ ਇਸ ਕਾਜੂ ।
ਕੌਨ ਗਿਨੈ ਸਭ ਸਦਨ ਸਮਾਜੂ ।
ਨਾਸ ਕਰਿਓ ਸਰਬੰਸ ਸਮੇਤੇ ।
ਅਬ ਭੀ ਨਹਿ ਉਲਟਾਵਨ ਦੇਤੇ ।
ਸ੍ਰੀ ਬਾਬਾ ਨਾਨਕ ਬਚ ਭਾਖਾ ।
ਭਇਓ ਬਿਦਿਤ ਜਗ ਮਹਿ ਸਭ ਲਾਖਾ ।
ਮੁਗਲ ਪਠਾਨ ਰਾਜ ਕਰ ਕਾਲਾ ।
ਸਭ ਅਵਨੀ ਮਹਿ ਤੇਜ ਬਿਸਾਲਾ ।
ਕਹਿਓ ਬਾਕ ਤਿਨ ਕੋ ਅਬ ਫੇਰਾ ।
ਜਿਸ ਤੇ ਤੁਰਕਨ ਮੂਲ ਉਖੇਰਾ ।
ਰਾਖੀ ਹਿੰਦਨ ਕੀ ਬਡਿਆਈ ।
ਭਯੋ ਧਰਮ ਥਿਰ ਕਯੋ ਹੂੰ ਨ ਜਾਈ ।
ਪੰਥ ਖਾਲਸਾ ਉਤਪਤ ਹੋਵਾ ।
ਤੁਰਕ ਪ੍ਰਤਾਪ ਉਲਟ ਬਚ ਖੋਵਾ ।
ਇਹ ਤੁਮ ਕਹਹੁ ਭਲੀ ਕਿ ਬੁਰੀ ।
ਸੁਨਤ ਕੌਲ ਤਬ ਤੂਸ਼ਨ ਧਰੀ ।
ਪਰੀਏ ਪੂਰਬ ਸਭ ਰਿਦੈ ਬਿਚਾਰਿਓ ।
ਇਨ ਜਥਾਰਥ ਬਾਕ ਉਚਾਰਿਓ ।
ਪਰ ਉਪਕਾਰ ਹੇਤ ਕ੍ਰਿਤ ਐਸੇ ।
ਕਉਨ ਸਹੈ ਸੰਕਟ ਇਮ ਕੈਸੇ ।
ਸਭ ਸੁਤ ਹਰਨ ਸਮਾਜ ਲੁਟਾਵਨ ।
ਕਉਨ ਕਰੈ ਏਤੋ ਦੁਖ ਪਾਵਨ ।
ਏਹ ਬਰ ਬੀਰ ਧੀਰ ਬਡ ਧਾਰੀ ।
ਦੇ ਸਰਬੰਸ ਪ੍ਰੀਤ ਨਹਿ ਹਾਰੀ ।
ਤੁਰਕ ਤੋਮ ਕੀ ਜਰਾ ਉਖਾਰੀ ।
ਜਿਨ ਪਤਿਸ਼ਾਹਿਤ ਜਗਤ ਸੰਭਾਰੀ ।
ਇਨ ਕੀ ਕ੍ਰਿਤ ਸੁ ਇਨ ਹੂ ਬਨੈ ।
ਧੰਨ ਹੋਇ ਜਗ ਮਹਿ ਇਨ ਭਨੈ ।

(ਗੁਰਪ੍ਰਤਾਪ ਸੂਰਜ ਐਨ ੧ ਅੰਸੂ ੫)

ਨੀਲੇ ਰੰਗ ਦੇ ਬਸਤਰਾਂ ਦੇ ਧਾਰਨੀ ਕੌਣ ਸਨ ਜਿਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਨਾਲ ਪਾਤਸ਼ਾਹੀ ਮਿਲੀ । ਨੀਲੇ ਬਸਤਰ ਫੂਕ ਕੇ ਤੁੱਕ ਉਲਟਾਈ ਅਤੇ ਸੋਢੀ ਕੌਲ ਜੀ ਦੇ ਪ੍ਰਸ਼ਨਾਂ ਦਾ ਉੱਤਰ ਦਿਤਾ । ਇਹ ਸਾਰਾ ਕੁਝ ਉਪ੍ਰੋਕਤ ਪੰਕਤੀਆਂ ਵਿਚੋਂ ਧਿਆਨ ਨਾਲ ਪੜ੍ਹਨ ਤੇ ਪਤਾ ਲਗਦਾ ਹੈ । ਗਿਆਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ ਨੇ ਵੀ ਇਸ ਘਟਨਾ ਦਾ ਵਰਣਨ ਕਰਦਿਆਂ ਹੋਇਆਂ ਇਉਂ ਲਿਖਿਆ ਹੈ :

"ਨੀਲੇ ਫਾੜ ਚਿਟੇ ਵਸਤ੍ਰ ਪਹਿਨ ਗੁਰੂ ਜੀ, ਗੁਰੂ ਗ੍ਰੰਥ ਦੀ ਤੁਕ ਪਲਟਾਈ ਓਥੇ।"

ਅਜੇ ਵੀ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਅਖਵਾਉਣ ਅਤੇ ਨੀਲੇ-ਕਾਲੇ ਰੰਗ ਦੇ ਬਸਤਰ ਪਹਿਰਨ, ਤਦ ਇਸ ਦਾ ਭਾਵ ਇਹ ਹੈ ਕਿ ਗੁਰੂ ਜੀ ਦੇ ਸਰਬੰਸ ਕੁਰਬਾਨ ਕਰ ਦੇਣ ਦੀ ਉਹਨਾਂ ਦੇ ਮਨ ਵਿਚ ਕੋਈ ਕੀਮਤ ਨਹੀਂ।

ਸ੍ਰੀ ਗੁਰੂ ਜੀ ਨੇ ਸ੍ਰੀ ਦਸਮ ਗ੍ਰੰਥ ਵਿਚ ਰੁਦ੍ਰ ਅਵਤਾਰ ਪਾਰਸ ਨਾਥ ਦੀ ਕਥਾ ਲਿਖਦਿਆਂ ਜਿਥੇ ਬਿਬੇਕ (ਵਿਚਾਰਵਾਨ) ਅਤੇ ਅਬਿਬੇਕ (ਵਿਚਾਰ ਰਹਿਤ) ਦੇ ਪਰਸੰਗ ਦਾ ਵਰਣਨ ਕੀਤਾ ਹੈ ਉਥੇ ਅਬਿਬੇਕ ਦੇ ਰਥ ਵਸਤਰਾਂ ਆਦਿਕ ਸਭਨਾਂ ਦਾ ਰੰਗ ਲਿਖਿਆ ਹੈ :

ਅਸਿਤ* ਬਰਣ ਅਬਿਬੇਕ ਅਸਿਤ ਬਾਜੀਰਥ ਸੋਭਤ।
ਅਸਿਤ ਬਸਤਰ ਤਿਹ ਅੰਗ ਨਿਰਖ ਨਾਰੀ ਨਰ ਲੋਭਤ।
ਅਸਿਤ ਸਾਰਥੀ ਅਗਰ ਅਸਿਤ ਆਭਰਨ ਰਥੋਤਮ।
ਅਸਿਤ ਧਨੁਖ ਚਰ ਅਸਿਤ ਧੁਜਾ ਜਾਨਕ ਪੁਰਖੋਤਮ।
ਇਹ ਛਬ ਨਰੇਸ ਅਬਿਬੇਕ ਨ੍ਰਿਪ ਜਗਤ ਜਯੰਕਰ ਮਾਨੀਯੈ।
ਅਨਜਿਤ ਜਾਸ ਕਹਨਾਤ ਜੋ ਕਿਸਨ ਰੂਪ ਤਿਹ ਜਾਨੀਯੈ।

ਅਬਿਬੇਕ ਦਾ ਅਸਰ ਏਨਾਂ ਹੈ ਕਿ ਅਜ ਕਲ੍ਹ ਕਈ ਪ੍ਰਚਾਰਕ ਦਸਮੇਸ਼ ਜੀ ਦੀ ਸਵਾਰੀ ਵਾਲੇ ਘੋੜੇ ਨੂੰ 'ਨੀਲਾ' ਆਖ ਦਿੰਦੇ ਹਨ। ਘੋੜੇ ਰਖਣ ਵਾਲਿਆਂ ਨੂੰ ਪਤਾ ਹੈ ਕਿ ਘੋੜਾ ਨੀਲੇ ਰੰਗ ਦਾ ਨਹੀਂ ਹੁੰਦਾ। 'ਨੀਲੇ' ਦਾ ਅਰਥ ਗਧਾ ਹੈ।

(ਦੇਖੋ ਮਹਾਨ ਕੋਸ਼ ਸਫ਼ਾ ੫੩੭ ਕਾਲਮ ੪)

ਉਪਰੋਕਤ ਪ੍ਰਮਾਣਾਂ ਤੋਂ ਇਹ ਬਿਲਕੁਲ ਨਿਰਣਾ ਹੋ ਜਾਂਦਾ ਹੈ ਕਾਲਾ-ਨੀਲਾ ਰੰਗ ਸਿੱਖ ਧਰਮ ਦੇ ਵਿਰੁਧ ਹੈ।

ਸੁਣਨ ਵਿਚ ਵੀ ਆਇਆ ਹੈ ਕਿ ਨਨਕਾਣੇ ਸਾਹਿਬ ਗੁਰਦਵਾਰੇ ਕਬਜ਼ਾ ਕਰਨ ਵਾਲੇ ਜੋ ਸਿੱਖ ਉਥੋਂ ਦੇ ਕਾਬਜ਼ਾਂ ਵਲੋਂ ਮਾਰ ਦਿਤੇ ਗਏ। ਉਹਨਾਂ ਦੇ ਸੋਗ ਵਿਚ ਨੀਲੇ ਜਾਂ ਕਾਲੇ ਰੰਗ ਦੇ ਦਸਤਾਰੇ ਪਹਿਲਾਂ ਪਹਿਲ ਸਜਾਏ ਗਏ। ਸੋਗ ਦਾ ਵਿਖਾਵਾ ਕਰਨਾ ਵੀ ਸਿੱਖ ਧਰਮ ਵਿਰੁਧ ਹੈ, ਪਰ ਜੇ ਇਹ ਜ਼ਰੂਰੀ ਕਰਨਾ ਵੀ ਸੀ ਤਦ ਪੰਜ-ਦਸ ਦਿਨ ਕਰਨ ਤੋਂ ਬਾਅਦ ਛਡ ਦੇਣਾ ਚਾਹੀਦਾ ਸੀ। ਪਰ ਇਸ ਦੇ ਉਲਟ ਇਸ ਰੰਗ ਦੇ ਵਸਤ੍ਰ ਪਹਿਰਨ ਵਾਲਿਆਂ ਦੀ ਇਕ ਸੰਪਰਦਾਯ ਚਲਾ ਦਿਤੀ ਅਤੇ ਅਨਜਾਣ ਭੋਲੇ ਭਾਲੇ ਸਿੱਖਾਂ ਨੂੰ ਇਹ ਨਿਸਚਾ ਕਰਵਾ ਦਿਤਾ ਗਿਆ ਕਿ ਕਾਲਾ-ਨੀਲਾ ਰੰਗ ਵੀ ਸਿੱਖ ਧਰਮ ਦਾ ਇਕ ਚਿੰਨ੍ਹ ਹੈ। ਕਈ ਦਸਤਾਰ ਨੀਲੀ ਨਹੀਂ ਬੰਨ੍ਹਦੇ, ਪਰ ਕ੍ਰਿਪਾਨ ਗਾਤਰੇ ਪਾਉਂਦੇ ਹਨ ਅਤੇ ਉਸ ਦਾ ਗਾਤਰਾ ਨੀਲੇ ਰੰਗ ਦਾ ਬਣਵਾ ਲੈਂਦੇ ਹਨ।

ਪਾਠਕ ਇਹਨਾਂ ਸਤਰਾਂ ਨੂੰ ਵਿਰੋਧ-ਦ੍ਰਿਸ਼ਟੀ ਨਾਲ ਨਾ ਪੜ੍ਹਨ ਬਲਕਿ ਉਪਰ ਦਿਤੇ ਹੋਏ ਹਵਾਲਿਆਂ ਤੇ ਧੀਰਜ ਨਾਲ ਵੀਚਾਰ ਕਰਨ ਅਤੇ ਅਸਲੀਅਤ ਸੁਣਨ ਵਾਲਿਆਂ ਅਤੇ ਹੋਰਨਾਂ ਤਕ ਪਹੁੰਚਾਉਣ।

* ਕਾਲਾ ਰੰਗ।

# ਦੇਹਧਾਰੀ ਸਤਿਗੁਰੂ

ਭਾਰਤੀ ਪਰੰਪਰਾ ਅਨੁਸਾਰ ਜੁਗਾਂ ਤੋਂ ਚਲੀ ਆ ਰਹੀ ਇਹ ਮਰਯਾਦਾ ਅਟੱਲ ਹੈ ਕਿ ਪ੍ਰਾਣੀ ਮਾਤ੍ਰ ਦੇ ਕਲਯਾਨ ਦਾ ਸਾਧਨ ਕੇਵਲ ਸਤਿਗੁਰੂ ਹੀ ਹੈ। ਭਾਵੇਂ ਇਸ ਜਗਤ ਵਿਚ ਸਾਧੂ ਮਹਾਤਮਾ ਸਦਾ ਹੀ ਰਹੇ ਅਤੇ ਰਹਿ ਰਹੇ ਹਨ ਜਿਨ੍ਹਾਂ ਕੋਲੋਂ ਅਨੇਕਾਂ ਪੁਰਸ਼ ਪ੍ਰਮੇਸ਼ਰ ਦਾ ਨਾਮ ਲੈ ਕੇ ਸੰਸਾਰ ਦੇ ਆਵਾਗਉਣ ਤੋਂ ਛੁਟਕਾਰਾ ਪਾਉਂਦੇ ਹਨ। ਇਹਨਾਂ ਸੰਤਾਂ ਮਹਾਤਮਾਂ ਨੂੰ 'ਨਿਤ ਅਵਤਾਰ' ਮੰਨਿਆ ਗਿਆ ਹੈ। ਪਰ ਸੰਸਾਰ ਵਿਚ ਪਰਿਵਰਤਨ ਆਉਣਾ ਵੀ ਇਸ ਦੀ ਇਕ ਮਰਯਾਦਾ ਹੈ। ਅਤੇ ਪਰਿਵਰਤਨ ਕਾਰਣ ਕਈ ਵੇਰ ਸਾਧੂ ਮਹਾਤਮਾ ਇੰਨੇ ਥੋੜ੍ਹੇ ਰਹਿ ਜਾਂਦੇ ਹਨ ਜਾਂ ਉਹ ਦੁਰਬਲ ਹੋ ਜਾਂਦੇ ਹਨ, ਜਿਸ ਤੋਂ ਇਸ ਤਰ੍ਹਾਂ ਪ੍ਰਤੀਤ ਹੋਣ ਲਗ ਪੈਂਦਾ ਹੈ ਕਿ ਜਿਵੇਂ ਕੋਈ ਸਾਧੂ ਦੁਨੀਆਂ ਤੇ ਰਿਹਾ ਹੀ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਵੇਲੇ ਵੀ ਇਕ ਵਾਰੀ ਇਉਂ ਹੀ ਪ੍ਰਤੀਤ ਹੋਇਆ ਸੀ ਜਿਸ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

ਥੰਮੈ ਕੋਇ ਨਾ ਸਾਧ ਬਿਨ ਸਾਧ ਨ ਦਿਸੈ ਜਗ ਵਿਚ ਕੋਆ ॥

ਐਸੀ ਸਥਿਤੀ ਉਤਪੰਨ ਹੋਣ ਤੇ ਪ੍ਰਮੇਸ਼ਰ ਮਨੁੱਖ ਰੂਪ 'ਚ ਪ੍ਰਗਟ ਹੋ ਕੇ ਸੰਸਾਰੀ ਜੀਵਾਂ ਨੂੰ ਦੁਰਗਤੀ ਤੋਂ ਬਚਾਉਂਦਾ ਹੈ ਅਤੇ ਸਦਗਤੀ ਪ੍ਰਦਾਨ ਕਰਦਾ ਹੈ। ਉਸ ਦੀ ਆਪਣੀ ਹੀ ਬਣਾਈ ਹੋਈ ਮਰਯਾਦਾ ਹੈ ਕਿ ਸਭ ਤਰ੍ਹਾਂ ਦੀ ਸਮਰਥਾ ਰਖਦਾ ਹੋਇਆ ਵੀ ਉਹ ਦੇਹਧਾਰ ਕੇ ਹੀ ਇਸ ਸੰਸਾਰ ਵਿਚ ਆਉਂਦਾ ਅਤੇ ਜੀਵਾਂ ਦਾ ਉਧਾਰ ਕਰਦਾ ਹੈ।

ਸੰਸਾਰ ਤੋਂ ਉਪੱਦ੍ਰਵ, ਅਨਯਾਇ ਅਧਰਮ ਆਦਿ ਨੂੰ ਰੋਕਣ ਵਾਸਤੇ ਜਦੋਂ ਪ੍ਰਮੇਸ਼ਰ ਦਾ ਅਵਤਾਰ ਹੁੰਦਾ ਹੈ ਤਾਂ ਉਸ ਨੂੰ 'ਨਮਿਤ ਅਵਤਾਰ' ਮੰਨਿਆ ਜਾਂਦਾ ਹੈ। ਪ੍ਰਮੇਸ਼ਰ ਦਾ ਇਹ 'ਨਮਿਤ ਅਵਤਾਰ' ਮਨੁੱਖ ਰੂਪ ਵਿਚ ਹੁੰਦਾ ਹੈ ਅਤੇ ਸਾਰੇ ਕਰਤੱਵਯ, ਹੱਸਣਾ, ਰੋਣਾ, ਖਾਣਾ ਪੀਣਾ ਆਦਿ ਮਨੁੱਖਾਂ ਵਾਲੇ ਹੀ ਕਰਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ :

ਰਾਮਚੰਦੁ ਕਾਰਣ ਕਰਣ ਕਾਰਣ ਵਸਿ ਹੋਆ ਦੇਹਿਧਾਰੀ।
ਮੰਨਿ ਮਤੇਈ ਆਗਿਆ, ਲੈ ਵਣਵਾਸ ਵਡਾਈ ਚਾਰੀ।
ਪਰਸਰਾਮ ਦਾ ਬਲੁ ਹਰੈ, ਦੀਨ ਦਇਆਲੁ ਗਰਬ ਪਰਹਾਰੀ।
ਸੀਤਾ ਲਖਮਣ ਸੇਵ ਕਰਿ, ਜਤੀ ਸਤੀ ਸੇਵਾ ਹਿਤਕਾਰੀ।
ਰਾਮਾਇਣੁ ਵਰਤਾਇਆ, ਰਾਮ ਰਾਜੁ ਕਰਿ ਸ੍ਰਿਸਟਿ ਉਧਾਰੀ।
ਮਰਣੁ ਮੁਣਸਾ ਸਚੁ ਹੈ, ਸਾਧ ਸੰਗਤਿ ਮਿਲਿ ਪੈਜ ਸਵਾਰੀ।
ਭਲਿਆਈ ਸਤਿਗੁਰ ਮਤਿ ਸਾਰੀ।

(ਵਾਰ ੩੧, ਪਉੜੀ ੨੦)

ਸਮਰਥ ਹੁੰਦਿਆਂ ਵੀ ਉਹ ਆਪਣੇ ਬਣਾਏ ਹੋਏ ਕਾਰਣ ਦੇ ਆਪਣੇ ਆਪ ਨੂੰ ਅਧੀਨ ਕਰਦਾ ਹੈ। ਜਿਵੇਂ ਰਾਮ ਚੰਦ੍ਰ ਜੀ ਦੇ ਰੂਪ ਵਿਚ ਕਰ ਕੇ ਵਿਖਾਇਆ। ਇਸੇ ਕਰ ਕੇ ਤੁਲਸੀ ਦਾਸ ਜੀ ਨੇ ਰਾਮਾਇਣ ਦਾ ਨਾਮ 'ਰਾਮ ਚਰਿਤ੍ਰ ਮਾਨਸ' ਲਿਖਿਆ ਹੈ। ਯਾਨੀ ਪ੍ਰਮੇਸ਼ਰ ਦੇ ਮਨੁੱਖਾਂ ਵਾਲੇ ਕਰਤੱਵਯ।

ਭਗਵਾਨ ਰਾਮ ਚੰਦ੍ਰ ਜੀ ਦੇ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਰਾਕਸ਼ਾਂ ਦਾ ਪ੍ਰਭਾਵ ਏਨਾ ਵਧ ਗਿਆ ਸੀ ਕਿ ਉਹ ਯਗਯ ਆਦਿ ਸੁਕ੍ਰਿਤ ਕਰਮ ਨਹੀਂ ਸਨ ਕਰਨ ਦਿੰਦੇ। ਜਿਥੇ ਕੋਈ ਐਸਾ ਕਰਦਾ ਸੀ ਓਥੇ ਉਹ ਵਿਘਣ ਪਾਉਂਦੇ ਸਨ। ਵੇਦ ਆਦਿਕ ਧਰਮ ਪੁਸਤਕ ਅਤੇ ਅਨੇਕਾਂ ਤੀਰਥ ਵੀ ਮੌਜੂਦ ਸਨ, ਪਰ ਉਹਨਾਂ ਵਿਚ ਇਹ ਸਮਰੱਥਾ ਨਹੀਂ ਸੀ ਕਿ ਉਹ ਯਗਯ ਆਦਿ ਸੁਕ੍ਰਿਤ ਕਰਮਾਂ ਨੂੰ ਵਿਘਨ ਕਾਰੀਆਂ ਤੋਂ ਬਚਾ ਸੱਕਣ। ਭਗਵਾਨ ਰਾਮ ਦੀ ਦੇਹ ਤਾਂ ਆਮ ਮਨੁੱਖਾਂ ਵਰਗੀ ਹੀ ਸੀ, ਪਰ ਪ੍ਰਮੇਸ਼ੁਰੀ ਜੋਤ ਹੋਣ ਕਰ ਕੇ ਉਹਨਾਂ ਦੀ ਇਹ ਵਿਸ਼ੇਸ਼ਤਾ ਸੀ ਕਿ ਬਾਲ ਅਵਸਥਾ ਵਿਚ ਉਹਨਾਂ 'ਤਾਰਕਾ' ਨਾਮ ਦੀ ਰਾਕਸ਼ਣੀ (ਜਿਸ ਨੂੰ ਬ੍ਰਹਮਾ ਨੇ ੧੦੦੦ ਹਾਥੀ ਦੇ ਬਲ ਹੋਣ ਦਾ ਵਰ ਦਿਤਾ ਸੀ) ਨੂੰ ਮਾਰ ਕੇ ਯਗਯ ਨੂੰ ਵਿਘਨ ਪੈਣ ਤੋਂ ਬਚਾਇਆ।

ਭਗਵਾਨ ਕ੍ਰਿਸ਼ਨ ਦੇ ਇਸੇ ਤਰ੍ਹਾਂ ਦੇ ਕਿਤਨੇ ਹੀ ਚਰਿਤ੍ਰ ਹਨ। ਜਿਨ੍ਹਾਂ ਦੀ ਪੁਸ਼ਟੀ ਦਸਮ ਗ੍ਰੰਥ ਵਿਚੋਂ ਮਿਲਦੀ ਹੈ। ਕ੍ਰਿਸ਼ਨ ਜੀ ਜਦੋਂ ਮਥਰਾ ਗਏ ਤਾਂ ਕੰਸ ਨੇ ਉਹਨਾਂ ਨੂੰ ਮਾਰ ਦੇਣ ਲਈ ਕਈ ਉਪਾਉ ਕੀਤੇ। ਉਹਨਾਂ ਵਿਚੋਂ ਇਕ 'ਕੁਵਲੀਆ ਪੀੜ' ਹਾਥੀ ਨੂੰ ਉਹਨਾਂ ਨਾਲ ਲੜਾਉਣ ਦਾ ਸੀ। ਉਸ ਨੇ ਇਹ ਸੋਚ ਕੇ ਕਿ ਇਹ ਹਾਥੀ ਇਹਨਾਂ ਨੂੰ ਮਾਰ ਦੇਵੇਗਾ, ਭਗਵਾਨ ਕ੍ਰਿਸ਼ਨ ਦੇ ਉਤੇ ਇਸ ਨੂੰ ਛਡ ਦਿਤਾ। ਭਗਵਾਨ ਨੇ ਇਸ ਦੇ ਦੋਵੇਂ ਦੰਦ ਉਖੇੜ ਕੇ ਉਹਨਾਂ ਨਾਲ ਹੀ ਇਸ ਨੂੰ ਮਾਰ ਦਿਤਾ। ਦਸਮ ਪਾਤਸ਼ਾਹ ਲਿਖਦੇ ਹਨ :

ਕੋਪੁ ਕਰਯੋ ਮਨ ਮੈ ਹਰਿ ਜੂ, ਤਿਹ ਕੋ ਤਬ ਦਾਂਤ ਉਖਾਰ ਲਯੋ ਹੈ ॥
ਏਕ ਦਈ ਗਜ ਸੁੰਡ ਬਿਖੈ, ਕੁਪਿ ਦੂਸਰ ਮੀਸ ਕੇ ਬੀਚ ਦਯੋ ਹੈ ॥
ਚੋਟ ਲਗੈ ਸਿਰ ਬੀਚ ਘਨੀ, ਧਰਨੀ ਪਰ ਸੋ ਮੁਰਝਾਇ ਪਯੋ ਹੈ ॥
ਸੋ ਮਰਗਯੋ ਰਿਪੁਕੇ ਬਧ ਕੋ, ਮਥਰਾ ਕੇ ਕੋ ਆਗਮ ਆਜ ਭਯੋ ਹੈ ॥ ੮੪੭ ॥

(ਕ੍ਰਿਸ਼ਨ ਅਵਤਾਰ-ਸ੍ਰੀ ਦਸਮ ਗ੍ਰੰਥ)

ਇਸ ਘਟਨਾ ਦੀ ਪੁਸ਼ਟੀ ਆਦਿ ਸ੍ਰੀ ਗ੍ਰੰਥ ਸਾਹਿਬ ਵਿਚੋਂ ਵੀ ਮਿਲਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਲਿਖਦੇ ਹਨ :

ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥
ਕੁਵਲੀਆ ਪੀੜ ਆਪ ਮਰਾਇਦਾ ਪਿਆਰਾ ਕਰਿ ਬਾਲਕ ਰੂਪ ਪਚਾਹਾ ॥

(ਸੋਰਠਿ ਮਹਲਾ ੪ — ਪੰਨਾ ੬੦੬)

ਭਗਵਾਨ ਕ੍ਰਿਸ਼ਨ ਦੀ ਬਾਲ ਅਵਸਥਾ ਸੀ, ਉਹ ਬਾਲਕਾਂ ਵਾਲੀਆਂ ਕਈ ਖੇਡਾਂ ਵੀ ਕਰਦੇ ਰਹੇ। ਪਰ ਇਸ ਘਟਨਾ ਵਿਚ ਜੋ ਇਤਨਾ ਬਲ ਦਰਸਾਇਆ ਗਿਆ ਹੈ ਇਹ ਉਹਨਾਂ ਦੇ ਈਸ੍ਵਰੀ ਜੋਤ ਹੋਣ ਦਾ ਹੀ ਪ੍ਰਤੀਕ ਹੈ।

ਵੇਦਾਂ ਦੀ ਰਚਨਾ ਕਿਹੜੇ ਸਾਲ ਵਿਚ ਹੋਈ ਹੈ ਇਹ ਕੋਈ ਨਹੀਂ ਜਾਣਦਾ ਅਨੇਕਾਂ

ਤੀਰਥ ਹਨ, ਪਰ ਪ੍ਰਸਿੱਧ ੬੮ ਹਨ। ਇਹ ਵੀ ਅਨਜਾਣੇ ਸਮੇਂ ਤੋਂ ਹੋਂਦ ਵਿਚ ਆਏ ਅਤੇ ਇਹਨਾਂ ਦੀ ਮਾਨਤਾ ਵੀ ਓਦੋਂ ਦੀ ਚਲੀ ਆ ਰਹੀ ਹੈ। ਇਹ ਸਭ ਕੁਝ ਹੁੰਦਿਆਂ ਵੀ ਸਮੇਂ ਦੀਆਂ ਲੋੜਾਂ ਅਨੁਸਾਰ ਅਕਾਲ ਪੁਰਖ ਨੇ ਆਪਣੇ ਸਰੂਪ ਧਾਰ ਧਾਰ ਕੇ ਜੀਵਾਂ ਨੂੰ ਨਾਮ ਦਾਨ ਅਤੇ ਮੁਕਤੀ ਦਾਨ ਦਿਤਾ, ਇਸ ਦੀ ਗਵਾਹੀ ਵੇਦਾਂ ਸ਼ਾਸਤਰਾਂ ਆਦਿ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ ਵਿਚੋਂ ਮਿਲਦੀ ਹੈ।

ਅਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਬਾਲ ਅਵਸਥਾ ਵਿਚ ਗੁਰੂ ਪਦਵੀ ਧਾਰਨ ਕੀਤੀ। ਦੇਹ ਕਰਕੇ ਆਪ ਦੀ ਸਾਰੀ ਅਵਸਥਾ, ੭ ਸਾਲ ਅੱਠ ਮਹੀਨੇ ਅਤੇ ੨੬ ਦਿਨ ਸੀ ਜਿਸ ਵਿਚੋਂ ੨ ਸਾਲ ੫ ਮਹੀਨੇ ੨੬ ਦਿਨ ਆਪ ਗੁਰਗੱਦੀ ਤੇ ਬਿਰਾਜੇ।

ਇਸ ਥੋੜੇ ਸਮੇਂ ਵਿਚ ਆਪ ਨੇ ਜੋ ਅਲੌਕਿਕ ਚਰਿਤ੍ਰ ਦਿਖਾਏ ਉਹਨਾਂ ਵਿਚੋਂ ਤਿੰਨ ਵਰਣਨ ਯੋਗ ਹਨ। ਜਦ ਆਪ ਔਰੰਗਜ਼ੇਬ ਦੇ ਬੁਲਾਵੇ ਤੇ ਦਿੱਲੀ ਨੂੰ ਜਾ ਰਹੇ ਸੀ, ਰਸਤੇ ਵਿਚ ਕੁਰਖੇਤਰ ਪੰਡਤਾਂ ਨੇ ਆਪ ਦੀ ਸੋਭਾ ਸੁਣ ਕੇ ਈਰਖਾ ਧਾਰਨ ਕਰਕੇ ਚਰਚਾ ਕਰਨੀ ਚਾਹੀ। ਆਪ ਜੀ ਨੇ ਕਿਹਾ ਕਿ ਤੁਹਾਨੂੰ ਇਹ ਸ਼ਕ ਰਹੇਗਾ ਕਿ ਇਹ ਪੜ੍ਹਿਆ ਹੋਇਆ ਹੈ। ਸੋ ਤੁਸੀਂ ਮੂਰਖ ਤੋਂ ਮੂਰਖ ਕੋਈ ਵਿਅਕਤੀ ਲਿਆਓ। ਤਾਂ ਉਹ ਇਕ ਝੀਵਰ ਲੈ ਆਏ। ਗੁਰੂ ਜੀ ਨੇ ਕਿਹਾ ਪੁੱਛੋ ਇਸ ਤੋਂ ਕੀ ਪੁੱਛਣਾ ਹੈ। ਉਨ੍ਹਾਂ ਨੇ ਗੀਤਾ ਦੇ ਸਲੋਕ ਪੜ੍ਹੇ। ਗੁਰੂ ਜੀ ਨੇ ਉਸ ਦੇ ਸਿਰ ਤੇ ਛੜੀ ਰਖੀ ਤਦ ਉਸ ਝੀਵਰ ਨੇ ਗੀਤਾ ਦੇ ਅਰਥ ਸੁਣਾ ਕੇ ਪੰਡਤਾਂ ਦੀ ਤਸੱਲੀ ਕਰਾਈ ਅਤੇ ਉਹ ਗੁਰੂ ਜੀ ਦੀ ਚਰਨੀ ਲਗੇ।

ਦਿੱਲੀ ਜਦ ਗੁਰੂ ਜੀ ਪਹੁੰਚੇ, ਏਥੇ ਹੈਜ਼ੇ ਦੀ ਬੀਮਾਰੀ ਪਈ ਹੋਈ ਸੀ। ਗੁਰੂ ਜੀ ਨੇ ਹੁਕਮ ਕਰ ਦਿਤਾ ਕਿ ਸਾਡੇ ਚਰਨ ਧੋ ਕੇ ਪਿਆਓ ਹੈਜ਼ਾ ਕੁਝ ਨਹੀਂ ਕਹੇਗਾ। ਰਾਜਾ ਜੈ ਸਿੰਘ ਨੇ ਇਕ ਵਡੇ ਚੁਬੱਚੇ ਵਿਚ ਸ੍ਰੀ ਗੁਰੂ ਜੀ ਦੇ ਚਰਨ ਧੋ ਕੇ ਜਲ ਛਕਾ ਕੇ ਅਣਗਿਣਤ ਲੋਕ ਰੋਗ ਰਹਿਤ ਕਰ ਦਿਤੇ।

ਤੀਸਰਾ ਕੌਤਕ ਇਤਿਹਾਸ ਵਿਚ ਵਿਸ਼ੇਸ਼ ਸਥਾਨ ਰਖਦਾ ਹੈ, ਜਦ ਗੁਰੂ ਜੀ ਜੋਤੀ ਜੋਤ ਸਮਾਉਣ ਲਗੇ ਤਦ ਸਿੱਖਾਂ ਪੁੱਛਿਆ, ਗੁਰੂ ਨਾਨਕ ਦੀ ਚਲਾਈ ਹੋਈ ਰੀਤੀ ਅਨੁਸਾਰ ਆਪ ਕਿਰਪਾ ਕਰਕੇ ਆਪਣੀ ਜਗ੍ਹਾ ਕਿਸੇ ਨੂੰ ਨਿਯੁਕਤ ਕਰੋ। ਤਾਂ ਗੁਰੂ ਜੀ ਨੇ ਸ੍ਰੀ ਗ੍ਰੰਥ ਸਾਹਿਬ ਵਲ ਇਸ਼ਾਰਾ ਕੀਤਾ। ਇਸ ਤੇ ਸੋਢੀ ਗੁਰਬਖ਼ਸ਼ ਅਤੇ ਸੰਗਤ ਨੇ ਅਰਜ਼ ਕੀਤੀ ਕਿ ਗ੍ਰੰਥ ਸਾਹਿਬ ਨੂੰ ਸਭ ਸੋਢੀ ਆਪਣੇ ਆਪਣੇ ਘਰਾਂ ਵਿਚ ਲਿਖ ਕੇ ਰਖ ਲੈਣਗੇ ਅਤੇ ਜਗ੍ਹਾ ਜਗ੍ਹਾ ਤੇ ਆਪ ਗੁਰੂ ਬਣ ਬਣ ਬੈਠਣਗੇ, ਇਸ ਤਰ੍ਹਾਂ ਸੰਗਤ ਸਾਰੀ ਬਿਖਰ ਜਾਇਗੀ।

ਭਾਈ ਸੰਤੋਖ ਸਿੰਘ ਜੀ ਗੁਰਪ੍ਰਤਾਪ ਸੂਰਜ ਵਿਚ ਲਿਖਦੇ ਹਨ :

ਜੋ ਗੁਰੂ ਗ੍ਰੰਥ ਆਪ ਨੇ ਭਨਿਓ।
ਸੋ ਸਗਰੇ ਸਿਖਨ ਹੂੰ ਸੁਨਿਓ।
ਲਿਖ ਲੇਹੈਂ ਅਬ ਸੋਢੀ ਸਾਰੇ।
ਬੈਠਹਿ ਮਾਨੀ ਹੁਇ ਗੁਰ ਭਾਰੇ।

ਯਾ ਤੇ ਸੰਗਤ ਕਿਸ ਲੜ ਲਾਵਹੁ
ਗੁਰਤਾ ਉਚਿਤ ਜਹਿ ਲਖ ਪਾਵਹੁ

ਸੰਗਤ ਦੀ ਇਹ ਅਰਜ਼ ਉਚਿਤ ਸਮਝ ਕੇ ਗੁਰੂ ਹਰਿ ਕ੍ਰਿਸ਼ਨ ਜੀ ਨੇ ਫ਼ਰਮਾਇਆ :

ਸੁਨਿ ਕਰ ਸ੍ਰੀ ਹਰਿ ਕ੍ਰਿਸ਼ਨ ਕ੍ਰਿਪਾਲਾ ।
ਜਥਾ ਯੋਗ ਜਾਨੀ ਤਿਸ ਕਾਲਾ ।
ਤਊ ਰੀਤਿ ਪੂਰਬ ਗੁਰ ਕੇਰੀ ।
ਹਮ ਕੋ ਕਰੀ ਚਾਹਿਬ ਤਿਸ ਲੇਰੀ ।
ਇਮ ਬਿਚਾਰ ਕਰਿ ਨਿਰਨੈ ਕਰਿਓ ।
ਬੋਲੇ, ਜਥਾ ਜੋਗ ਤੁਮ ਰਰਿਓ ।
ਪੈਸੇ ਪਾਂਚ ਨਰੇਲ ਮੰਗਾਵਹੁ ।
ਸਭ ਸੰਗਤਿ ਕੋ ਨਿਕਟਿ ਬੈਠਾਵਹੁ ।
ਭਾਰੀ ਗੁਰ ਬਿਦਤਹਿ ਜਗ ਮਾਹੀ ।
ਜਿਸ ਤੇ ਦੰਭੀ ਗੁਰ ਦੂਰ ਜਾਹੀਂ ।

ਇਥੇ ਉਪਰੋਕਤ ਪੰਕਤੀਆਂ ਵਿਚੋਂ ਇਕ ਏਹ ਝਲਕ ਪੈਂਦੀ ਹੈ ਕਿ ਫ਼ੈਸਲਾ ਤਾਂ ਗੁਰੂ ਜੀ ਦਾ ਆਪਣਾ ਹੀ ਅਟੱਲ ਹੈ, ਪਰ ਕਿਸੇ ਸਿੱਖ ਰਾਹੀਂ ਕਿਸੇ ਗੱਲ ਦੀ ਸੋਧ ਬਾਰੇ ਅਰਜ਼ ਕਰਨ ਦੀ ਪ੍ਰੇਰਣਾ ਆਪ ਹੀ ਦਿੰਦੇ ਹਨ। ਇਥੇ ਸਤਿਗੁਰੂ ਜੀ ਨੇ ਸੋਢੀ ਗੁਰਬਖਸ਼ ਜੀ ਦਾ ਮਨ ਪ੍ਰੇਰਿਆ ਅਰਜ਼ ਕਰਵਾਈ ਅਤੇ ਉਸ ਅਰਜ਼ ਨੂੰ "ਜੋਗ" (ਉਚਿਤ) ਸ੍ਵੀਕਾਰ ਕੀਤਾ ।

(ਬੋਲੇ, ਜਥਾ ਜੋਗ ਤੁਮ ਰਰਿਓ)

ਹੁਕਮ ਅਨੁਸਾਰ ਪੰਜ ਪੈਸੇ ਅਤੇ ਨਾਰੀਅਲ ਮੰਗਵਾਏ ਗਏ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ

ਹਾਥ ਜੋਰ ਪੁਨ ਬੰਦਨ ਠਾਨੀ ।
ਨੇਤਰ ਉਘਾਰ ਕਹੀ ਮੁਖਬਾਨੀ ।
ਬਾਬਾ ਬਸਹਿ ਜਿ ਗ੍ਰਾਮ ਬਕਾਲੇ ।
ਬਨਿਗੁਰ ਸੰਗਤ ਸਰਬ ਸਮਾਲੇ ।

ਉਪਰੋਕਤ ਘਟਨਾ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਗੁਰੂ ਪਦਵੀ ਅਤੇ ਗੁਰੂ ਵਾਲੀਆਂ ਸਿਫ਼ਤਾਂ ਦਾ ਧਾਰਨੀ ਦੇਹ ਧਾਰੀ ਹੀ ਹੋ ਸਕਦਾ ਹੈ। ਗ੍ਰੰਥ ਸਾਹਿਬ ਦੀ ਮਹਾਨਤਾ ਗੁਰਬਾਣੀ ਹੋਣ ਦੇ ਨਾਤੇ ਸਰਬ ਸਰਬੋਤਮ ਹੈ। ਪਰ ਪ੍ਰਾਣਧਾਰੀਆਂ ਦੇ ਦੁਖ ਪ੍ਰਾਣਧਾਰੀ ਹੀ ਦੂਰ ਕਰ ਸਕਦਾ ਹੈ ਜਿਵੇਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਆਪਣੇ ਚਰਨ ਧੋ ਕੇ ਪਿਲਾਏ ਅਤੇ ਲੋਕਾਂ ਨੂੰ ਰੋਗ ਤੋਂ ਬਚਾਇਆ ਇਸ ਦੀ ਪੁਸ਼ਟੀ ਅੰਗਰੇਜ਼ ਲੇਖਕ ਮੈਕਾਲਫ ਨੇ ਆਪਣੀ ਪੁਸਤਕ "ਸਿੱਖ ਰਿਲੀਜਨ" ਵਿਚ ਵੀ ਕੀਤੀ ਹੈ ।

ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਸਤਿਜੁਗ ਤ੍ਰੇਤਾ ਦੁਆਪੁਰ ਅਤੇ ਕਲਿਜੁਗ, ਜੁਗਾਂ ਦੇ ਕ੍ਰਮ ਅਨੁਸਾਰ ਬਲ, ਰਾਮ, ਕ੍ਰਿਸ਼ਨ ਅਵਤਾਰ ਅਤੇ ਕਲਿਜੁਗ ਵਿਚ ਸ੍ਰੀ ਗੁਰੂ ਨਾਨਕ ਅਵਤਾਰ ਦਾ ਹੋਣਾ ਮੰਨਿਆ ਹੈ ਅਤੇ ਸ੍ਰੀ ਗੁਰੂ ਨਾਨਕ ਜੀ ਦੀ ਗੱਦੀ ਸਦਾ ਚਲਦੀ

ਰਹਿਣ ਬਾਰੇ ਆਦਿ ਪੁਰਖ (ਅਕਾਲ ਪੁਰਖ) ਦਾ ਵਾਕ ਭੱਟਾਂ ਨੇ ਲਿਖਿਆ ਹੈ।

ਸ੍ਰੀ ਗੁਰੂ ਰਾਮਦਾਸ ਜੀ ਨੇ ਵੀ ਦੇਹਧਾਰੀ ਸਤਿਗੁਰੂ ਦੀ ਪੀੜ੍ਹੀ ਚਲਦੀ ਰਹਿਣ ਬਾਰੇ ਸਪੱਸ਼ਟ ਲਿਖਿਆ ਹੈ—

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ, ਸਦ ਪੀੜ੍ਹੀ ਗੁਰੂ ਚਲੰਦੀ ॥

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੂਜਰੀ ਰਾਗ ਵਿਚ ਫਰਮਾਇਆ ਹੈ—

ਅਬਚਲ ਨੀਵ ਧਰੀ ਗੁਰ ਨਾਨਕ, ਨਿਤ ਨਿਤ ਚੜ੍ਹੈ ਸਵਾਈ ॥

ਸਤਿਗੁਰੂ ਦੀ ਪੀੜ੍ਹੀ ਸਦਾ ਚਲਦੀ ਰਹਿਣ ਦੀ ਲੋੜ ਇਸ ਕਰਕੇ ਹੈ ਕਿ ਜੀਵਾਂ ਤੋਂ ਗੁਨਾਹ ਹੁੰਦੇ ਰਹਿੰਦੇ ਹਨ। ਜੇ ਕੋਈ ਇਕ ਸਤਿਗੁਰੂ ਦੇ ਸਮੇਂ ਕਿਸੇ ਕਾਰਣ ਬਖ਼ਸ਼ੇ ਨਹੀਂ ਗਏ ਤਾਂ ਉਸ ਗੱਦੀ ਤੇ ਬਿਰਾਜਮਾਨ ਹੋਏ ਅਗਲੇ ਸਤਿਗੁਰੂ ਨੇ ਉਹਨਾਂ ਤੇ ਕਿਰਪਾ ਕਰ ਦਿਤੀ। ਇਸ ਦੀ ਸ਼ਹਾਦਤ ਆਦਿ ਸ੍ਰੀ ਗ੍ਰੰਥ ਸਾਹਿਬ ਵਿਚੋਂ ਹੀ ਮਿਲਦੀ ਹੈ—

ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥

(ਗਉੜੀ ਕੀ ਵਾਰ ਮਹਲਾ ੪-ਪੰਨਾ ੩੦੭)

ਸਤਿਗੁਰੂ ਦੀ ਪੀੜ੍ਹੀ ਸਦਾ ਚਲਦੀ ਹੈ ਇਸ ਸਿਧਾਂਤ ਦੀ ਪੁਸ਼ਟੀ ਕਿਤਨੇ ਸਰਲ ਸ਼ਬਦਾਂ ਵਿਚ ਅੰਕਿਤ ਕੀਤੀ ਗਈ ਹੈ।

ਪਿਛਲੇ ਜੁਗਾਂ ਵਿਚ ਭਾਵੇਂ ਨਾਮ ਜਪਿਆ ਜਾਂਦਾ ਸੀ, ਪਰ ਹੋਰ ਕਰਮ ਵੀ ਜ਼ਰੂਰੀ ਕੀਤੇ ਜਾਂਦੇ ਸਨ। ਉਹਨਾਂ ਜੁਗਾਂ ਵਿਚ ਉਹਨਾਂ ਕਰਮਾਂ ਦੀ ਪ੍ਰਧਾਨਤਾ ਸੀ। ਪਰ ਕਲਿਜੁਗ ਵਿਚ ਨਾਮ ਜਪਣਾ ਸਭ ਤੋਂ ਸ੍ਰੇਸ਼ਟ ਹੈ।

ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਜੁਗਾਂ ਦੇ ਕਰਮਾਂ ਦੀ ਵੰਡ ਬਾਰੇ ਗਉੜੀ ਰਾਗ ਵਿਚ ਰਵਿਦਾਸ ਜੀ ਦੀ ਬਾਣੀ ਹੈ—

ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥

(ਪੰਨਾ ੩੪੬)

ਇਸੇ ਸਿਧਾਂਤ ਦੀ ਪੁਸ਼ਟੀ ਭਾਈ ਗੁਰਦਾਸ ਜੀ ਇਹਨਾਂ ਸ਼ਬਦਾਂ ਦੁਆਰਾ ਕਰਦੇ ਹਨ—

ਸਤਿਜੁਗਿ ਸਤਿ ਤ੍ਰੇਤੈ ਜਗਾ ਦੁਆਪੁਰਿ ਪੂਜਾ ਬਹਲੀ ਘਾਲਾ ॥
ਕਲਿਜੁਗਿ ਗੁਰਮੁਖਿ ਨਾਉਂ ਲੈ ਪਾਰਿ ਪਵੈ ਭਵਜਲ ਭਰਨਾਲਾ ॥

(ਵਾਰ ੨੬ ਪਉੜੀ ੮)

ਸ੍ਰੀ ਗੁਰੂ ਤੇਗ ਬਹਾਦਰ ਜੀ ਰਾਗ ਸੋਰਠ ਵਿਚ ਫੁਰਮਾਉਂਦੇ ਹਨ—

ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥

(ਪੰਨਾ ੬੩੨)

ਪ੍ਰਸ਼ਨ ਇਹ ਹੈ ਕਿ ਜਿਸ ਨਾਮ ਨਾਲ ਇਸ ਕਲਿਜੁਗ ਵਿਚ ਕਲਿਆਣ ਹੋਣੀ ਹੈ ਉਹ ਮਿਲਦਾ ਕਿੱਥੋਂ ਹੈ? ਭਾਵੇਂ ਹੋਰ ਕਈ ਮਤ ਇਸੇ ਵਿਚਾਰਧਾਰਾ ਵਾਲੇ ਹਨ, ਪਰ

ਇਥੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚੋਂ ਹੀ ਉਦਾਹਰਣ ਦਿਤੇ ਜਾਂਦੇ ਹਨ ਕਿ ਨਾਮ ਦੀ ਪ੍ਰਾਪਤੀ ਕੇਵਲ ਦੇਹਧਾਰੀ ਸਤਿਗੁਰੂ ਪਾਸੋਂ ਹੀ ਹੋ ਸਕਦੀ ਹੈ ਅਤੇ ਅਗਿਆਨ ਨਾਸ਼ਕ ਵੀ ਦੇਹਧਾਰੀ ਸਤਿਗੁਰੂ ਹੀ ਹੈ।

ਅਜਕਲ੍ਹ 'ਸਤਿਗੁਰੂ' ਸ਼ਬਦ ਕਈ ਲੋਕ ਆਦਿ ਸ੍ਰੀ ਗ੍ਰੰਥ ਸਾਹਿਬ ਵਾਸਤੇ ਵਰਤਣ ਲਗ ਪਏ ਹਨ ਜੋ ਕਿ ਭਾਰੀ ਭੁੱਲ ਹੈ। ਸਤਿਗੁਰੂ, ਜਾਂ ਗੁਰੂ ਸ਼ਬਦ ਦੀ ਵਿਆਖਿਆ ਦੇਹਧਾਰੀ ਤੇ ਹੀ ਘਟਦੀ ਹੈ। ਜਿਨ੍ਹਾਂ ਸਤਿਗੁਰਾਂ ਦੀ ਬਾਣੀ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਹੈ ਉਹਨਾਂ ਦੇ ਵੇਲੇ ਦੇਹਧਾਰੀ ਸਤਿਗੁਰੂ ਤੋਂ ਬਿਨਾਂ ਹੋਰ ਕਿਸੇ ਤਰ੍ਹਾਂ ਦੇ ਸਤਿਗੁਰੂ ਦੀ ਵੀਚਾਰ ਦੀ ਉਪਜ ਹੀ ਨਹੀਂ ਸੀ। ਬਲਕਿ ਆਦਿ ਸ੍ਰੀ ਗ੍ਰੰਥ ਸਾਹਿਬ ਵਿਚੋਂ ਇਹ ਸੰਕੇਤ ਮਿਲਦਾ ਹੈ ਜੇ ਕੋਈ ਵਸਤੂ ਜੀਵਾਤਮਾ ਰਹਿਤ ਹੈ, (ਉਹ ਗ੍ਰੰਥ ਸਾਹਿਬ ਹੋਵੇ ਜਾਂ ਕੁਝ ਹੋਰ) ਉਸ ਦੀ ਪੂਜਾ ਕਰਨੀ ਨਿਸਫ਼ਲ ਹੈ। ਅਤੇ ਨਾਲ ਹੀ ਲਿਖਿਆ ਹੈ ਕਿ ਸਤਿਗੁਰੂ ਬੋਲਣ ਵਾਲਾ ਹੈ ਉਹ ਅੰਮ੍ਰਿਤ ਬਚਨ ਸੁਣਾਉਂਦਾ ਹੈ—

ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥
ਬ੍ਰਹਮੁ ਬਿੰਦੇ ਸੋ ਸਤਿਗੁਰੂ ਕਹੀਐ ਹਰਿ ਹਰਿ ਕਥਾ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ॥
ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥
ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
(ਮਲਾਰ ਮਹਲਾ ੪ ਪੰਨਾ ੧੨੬੪)

ਸੋ ਦੇਹਧਾਰੀ ਤੋਂ ਬਿਨਾਂ ਕਿਸੇ ਬੇ-ਜਾਨ ਵਸਤੂ ਨੂੰ ਸਤਿਗੁਰੂ ਕਲਪਣਾ ਅਗਿਆਨਤਾ ਹੈ ਅਤੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਅੰਕਿਤ ਸਾਰੇ ਸਤਿਗੁਰਾਂ ਦੀ ਬਾਣੀ ਦੀ ਉਲੰਘਣਾ ਹੈ। ਸੋ ਨਾਮ ਦਾਤਾ ਦੇਹਧਾਰੀ ਸਤਿਗੁਰੂ ਹੀ ਹੈ ਅਤੇ ਮਨ ਦਾ ਅਗਿਆਨ ਵੀ ਉਹੋ ਹੀ ਨਾਸ ਕਰਨ ਯੋਗ ਹੈ। ਇਸ ਸੰਬੰਧ ਵਿਚ ਆਦਿ ਸ੍ਰੀ ਗ੍ਰੰਥ ਵਿਚੋਂ ਨਿਮਨ ਲਿਖਿਤ ਪ੍ਰਮਾਣ ਅੰਕਿਤ ਕੀਤੇ ਜਾਂਦੇ ਹਨ।

ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥
(ਸ੍ਰੀ ਰਾਗ ਮਹਲਾ ੧—ਪੰਨਾ ੫੮)

ਬਿਨੁ ਸਤਿਗੁਰ ਨਾਮੁ ਨਾ ਪਾਈਐ ਭਾਈ ਬਿਨੁ ਨਾਮੈ ਭਰਮੁ ਨਾ ਜਾਈ ॥
(ਸੋਰਠਿ ਮਹਲਾ ੧ ਪੰਨਾ ੬੩੫)

ਗੁਰੂ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨਾ ਕੁੰਜੀ ਹਥਿ।
(ਸਾਰੰਗ ਕੀ ਵਾਰ ਮਹਲਾ ੨—ਪੰਨਾ ੧੨੩੭)

ਬਿਨੁ ਸਤਿਗੁਰ ਦਾਤਾ ਕੋ ਨਹੀਂ ਜੋ ਹਰਿ ਨਾਮੁ ਦੇਇ ਆਧਾਰੁ ॥
(ਸਲੋਕ ਵਾਰਾਂ ਤੇ ਵਧੀਕ ਮਹਲਾ ੩ ਪੰਨਾ ੧੪੧੭)

ਬਿਨੁ ਸਤਿਗੁਰ ਹਰਿਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ ॥
(ਸ੍ਰੀ ਰਾਗ ਮਹਲਾ ੪ ਪੰਨਾ ੪੦)

ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥

(ਭੈਰਉ ਮਹਲਾ ੫ ਪੰਨਾ ੧੧੪੦)

ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ ।

(ਬਿਲਾਵਲ ਮਹਲਾ ੯ ਪੰਨਾ ੮੩੦)

ਕਲਿ ਮਹਿ ਮੁਕਤਿ ਨਾਮ ਤੇ ਪਾਵਤ ਗੁਰ ਯਹ ਭੇਦੁ ਬਤਾਵੈ ॥

(ਬਿਲਾਵਲੁ ਮਹਲਾ ੯ ਪੰਨਾ ੮੩੧)

ਆਦਿ ਸ੍ਰੀ ਗਰੰਥ ਸਾਹਿਬ ਵਿਚ ਸਤਿਗੁਰਾਂ ਨੇ ਭਗਤਾਂ ਦੀ ਬਾਣੀ ਵੀ ਦਰਜ ਕੀਤੀ ਹੈ । ਸਤਿਗੁਰਾਂ ਦੀ ਬਾਣੀ ਦੀ ਮਾਨਤਾ ਤਾਂ ਸਰਬ ਸ੍ਰੇਸ਼ਟ ਹੈ ਹੀ, ਪਰ ਪਾਠਕਾਂ ਦੀ ਜਾਣਕਾਰੀ ਵਿਚ ਵਾਧਾ ਕਰਨ ਲਈ ਭਗਤਾਂ ਦੀ ਬਾਣੀ ਵਿਚੋਂ ਵੀ ਕੁਝ ਨਿਮਨ ਲਿਖਤ ਉਦਾਹਰਣ ਦਿਤੇ ਜਾਂਦੇ ਹਨ ਜੋ ਏਸੇ ਸਿਧਾਂਤ ਦੀ ਪੁਸ਼ਟੀ ਕਰਦੇ ਹਨ —

ਮੇਰੇ ਮਨ ਮਨ ਹੀ ਉਲਟਿ ਸਮਾਨਾ ॥
ਗੁਰਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥

(ਗਉੜੀ ਕਬੀਰ ਜੀ ਪੰਨਾ ੩੩੩)

ਛੀਪੇ ਕੇ ਘਰਿ ਜਨਮ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥

(ਆਸਾ ਨਾਮਦੇਵ ਪੰਨਾ ੪੮੬)

ਜਨ ਰਵਿਦਾਸ ਰਾਮ ਰੰਗਿ ਰਾਤਾ ॥
ਇਉ ਗੁਰਪਰਸਾਦਿ ਨਰਕ ਨਹੀ ਜਾਤਾ ॥

(ਆਸਾ ਰਵਿਦਾਸ ਪੰਨਾ ੪੮੭)

ਗਿਆਨ ਪ੍ਰਵੇਸ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥

(ਆਸਾ ਧੰਨਾ ਪੰਨਾ ੪੮੭)

ਭੂਮਿ ਮਸਾਨ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥

(ਗੂਜਰੀ ਤ੍ਰਿਲੋਚਨ ਪੰਨਾ ੫੨੬)

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
ਗੁਰ ਪ੍ਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥

(ਸੋਰਠਿ ਭੀਖਨ ਪੰਨਾ ੬੫੯)

ਆਦਿ ਸ੍ਰੀ ਗਰੰਥ ਸਾਹਿਬ ਵਿਚ ਸਤਿਗੁਰੂ ਪਾਸੋਂ ਹੀ ਨਾਮ ਮਿਲ ਸਕਣ, ਅਗਿਆਨ ਦੂਰ ਕਰਨ ਅਤੇ ਮੁਕਤੀ ਪ੍ਰਾਪਤ ਕਰਨ ਸੰਬੰਧੀ ਅਨਗਿਣਤ ਪ੍ਰਮਾਣ ਹਨ ਅਤੇ ਇਸ ਸਿਧਾਂਤ ਦੀ ਪੁਸ਼ਟੀ ਜਗ੍ਹਾ ਜਗ੍ਹਾ ਤੋਂ ਮਿਲਦੀ ਹੈ । ਉਪਰੋਕਤ ਪ੍ਰਮਾਣ ਕੇਵਲ ਨਮੂਨੇ ਮਾਤਰ ਲਿਖੇ ਗਏ ਹਨ।

ਸਿੱਖ ਧਰਮ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਅਤੇ ਉਨ੍ਹਾਂ ਨੇ ਆਪ ਹੀ ਇਸ ਸਿਧਾਂਤ ਦੀ ਨੀਂਹ ਵੀ ਰੱਖੀ ਕਿ ਗਰੰਥ-ਪੋਥੀਆਂ ਪੜ੍ਹਨ ਨਾਲ ਅਗਿਆਨ ਦੂਰ ਨਹੀਂ ਹੁੰਦਾ ; ਨਾਮ ਦੀ ਪ੍ਰਾਪਤੀ ਨਹੀਂ ਹੁੰਦੀ । ਤਤ ਵਸਤੂ ਨੂੰ ਜਾਨਣ ਵਾਸਤੇ ਦੇਹਧਾਰੀ

ਸਤਿਗੁਰੂ ਦੀ ਲੋੜ ਹੈ। ਆਪ ਜੀ ਨੇ ਬਹੁਤਾ ਪੜ੍ਹਨ ਨੂੰ ਮਨੁੱਖ ਲਈ ਲਾਭਕਾਰੀ ਨਹੀਂ ਮੰਨਿਆ, ਕਿਉਂਕਿ ਪੁਸਤਕ ਪਾਸੋਂ ਪੜ੍ਹਨ ਤੋਂ ਬਿਨਾਂ ਹੋਰ ਕਿਸੇ ਚੀਜ਼ ਦੀ ਪ੍ਰਾਪਤੀ ਨਹੀਂ। ਆਪ ਜੀ ਨੇ ਆਸਾ ਦੀ ਵਾਰ ਵਿਚ ਲਿਖਿਆ ਹੈ :

ਪੜਿ ਪੜਿ ਗੱਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਅਹਿ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
ਪੜੀਅਹਿ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥

(ਸਲੋਕ ਮਹਲਾ ੧ ਪੰਨਾ ੪੬੭)

ਪੁਸਤਕਾਂ ਦੇ ਪੜ੍ਹਨ ਸੁਣਨ ਤੋਂ ਪੁਰਸ਼ ਨੂੰ ਸਾਰ ਵਸਤੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪੁਸਤਕਾਂ ਵਿਚ ਕਈ ਵਾਰੀ ਇਕ ਜਗ੍ਹਾ ਜੋ ਕੁਝ ਲਿਖਿਆ ਮਿਲਦਾ ਹੈ, ਦੂਸਰੀ ਜਗ੍ਹਾ ਉਸ ਦੇ ਵਿਰੁਧ ਹੁੰਦਾ ਹੈ। ਕਿਉਂਕਿ ਪੁਸਤਕ ਬੋਲ ਕੇ ਨਹੀਂ ਦਸ ਸਕਦੀ ਕਿ ਪਹਿਲੇ ਜੋ ਕੁਝ ਲਿਖਿਆ ਸੀ ਉਹ ਇਸ ਘਟਨਾ ਨਾਲ ਸੰਬੰਧਿਤ ਸੀ, ਦੂਜੀ ਵਾਰੀ ਦਾ ਲਿਖਿਆ ਦੂਜੀ ਘਟਨਾ ਨਾਲ ਸੰਬੰਧਿਤ ਹੈ, ਉਸ ਦਾ ਸਮਾਂ ਹੋਰ ਸੀ ਅਤੇ ਦੂਜੀ ਦਾ ਸਮਾਂ ਹੋਰ ਹੈ ਇਸ ਕਰਕੇ ਇਥੇ ਪਰਸਪਰ ਵਿਰੋਧ ਨਹੀਂ। ਇਤਿਆਦਿਕ ਭਾਵ ਦੱਸਣ ਲਈ ਦੇਹਧਾਰੀ ਦੀ ਹੀ ਲੋੜ ਹੈ। ਆਤਮਿਕ ਗਿਆਨ ਤਾਂ ਦੇਹਧਾਰੀ ਸਤਿਗੁਰੂ ਤੋਂ ਬਿਨਾਂ ਹੋ ਹੀ ਨਹੀਂ ਸਕਦਾ। ਸ੍ਰੀ ਗੁਰੂ ਨਾਨਕ ਦੇਵ ਜੀ ਮਾਰੂ ਸੋਹਲਿਆਂ ਵਿਚ ਫਰਮਾਉਂਦੇ ਹਨ :

ਵਾਚਹਿ ਪੁਸਤਕ ਵੇਦ ਪੁਰਾਨਾ ॥
ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥
ਅਜਗਰ ਕਪਟੁ ਕਹਹੁ ਕਿਉ ਖੁਲੈ
ਬਿਨੁ ਸਤਿਗੁਰ ਤਤੁ ਨਾ ਪਾਇਆ ॥

(ਪੰਨਾ ੧੦੪੩)

ਆਦਿ ਸ੍ਰੀ ਗਰੰਥ ਸਾਹਿਬ ਦਾ ਸੰਕਲਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਸੀ। ਇਹ ਠੀਕ ਹੈ ਕਿ ਇਸ ਵਿਚ ਸਤਿਗੁਰੂਆਂ ਦੀ ਪਵਿੱਤਰ ਬਾਣੀ ਹੈ। ਬਾਣੀ ਦੇ ਰੂਪ ਵਿਚ ਇਸ ਦੇ ਤੁਲ ਹੋਰ ਕੋਈ ਬਾਣੀ ਨਹੀਂ। ਇਸ ਦਾ ਯੋਗ ਸਤਿਕਾਰ ਵੀ ਗੁਰੂ ਅਰਜਨ ਦੇਵ ਜੀ ਨੇ ਕੀਤਾ। ਆਪ ਦੇਹਧਾਰੀ ਸਤਿਗੁਰੂ ਸਨ ਅਤੇ ਆਪ ਨੇ ਇਹ ਚੰਗੀ ਤਰ੍ਹਾਂ ਅਨੁਭਵ ਕੀਤਾ ਸੀ ਕਿ ਸੰਸਾਰ ਦੀ ਕਲਿਆਣ ਕੇਵਲ ਦੇਹਧਾਰੀ ਸਤਿਗੁਰੂ ਹੀ ਕਰ ਸਕਦਾ ਹੈ। ਭਾਵੇਂ ਆਦਿ ਬੀੜ ਦਾ ਕਿਤਨਾ ਸਤਿਕਾਰ ਆਪ ਨੇ ਕੀਤਾ ਅਤੇ ਕਰਾਇਆ, ਪਰ ਗੁਰ ਗੱਦੀ ਦੇ ਮਾਲਿਕ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਹੀ ਸਥਾਪਨ ਕੀਤਾ।

ਪੁਸਤਕਾਂ ਪੜ੍ਹ ਕੇ ਪੁਰਸ਼ ਨੂੰ ਸ਼ਾਂਤੀ ਨਹੀਂ ਮਿਲਦੀ, ਵਿਕਾਰ ਦੂਰ ਨਹੀਂ ਹੁੰਦੇ ਅਤੇ ਮਨ ਦਾ ਟਿਕਾਉ ਨਹੀਂ ਹੁੰਦਾ। ਮਨ ਦਾ ਟਿਕਾਉ ਨਾਮ ਲੈਣ ਨਾਲ ਹੀ ਹੁੰਦਾ ਹੈ ਅਤੇ ਨਾਮ ਦੇਹਧਾਰੀ ਪਾਸੋਂ ਹੀ ਮਿਲਦਾ ਹੈ। ਇਸ ਸੰਬੰਧ ਵਿਚ ਆਪ ਨੇ ਗਰੰਥ ਸਾਹਿਬ ਵਿਚ ਬੜੇ ਸਰਲ ਸ਼ਬਦਾਂ ਵਿਚ ਲਿਖ ਦਿਤਾ ਹੈ :

ਪੜੇ ਰੇ ਸਗਲ ਬੇਦ* ਨਹ ਚੂਕੈ ਮਨ ਭੇਦ
ਇਕੁ ਖਿਨੁ ਨਾ ਧੀਰਹਿ ਮੇਰੇ ਘਰ ਕੇ ਪੰਚਾ ॥
ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ
ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥

(ਧਨਾਸਰੀ ਮਹਲਾ ੫ ਪੰਨਾ ੬੮੭)

ਆਪ ਜੀ ਨੇ ਗੁਰਮੰਤ੍ਰ ਨਾ ਲੈਣ ਵਾਲੇ ਪ੍ਰਾਣੀ ਵਾਸਤੇ ਸਹਸਕ੍ਰਿਤੀ ਸਲੋਕਾਂ ਵਿਚ ਇਹੋ ਜਿਹੇ ਸ਼ਬਦ ਵਰਤੇ ਹਨ ਕਿ ਜੇ ਕੋਈ ਸਾਧਾਰਣ ਵਿਅਕਤੀ ਇਸ ਤਰ੍ਹਾਂ ਦਾ ਕੋਈ ਸ਼ਬਦ ਕਿਸੇ ਨੂੰ ਆਖੇ ਤਾਂ ਉਹ ਸੁਣ ਨਹੀਂ ਸਕਦਾ। ਸ੍ਰੀ ਗੁਰੂ ਜੀ ਦਾ ਫ਼ੁਰਮਾਨ ਹੈ :

ਗੁਰਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿਖਲਹ ॥

(ਪੰਨਾ ੧੩੫੭)

ਭਾਵ, ਜਿਸ ਮਨੁੱਖ ਨੇ ਸਤਿਗੁਰੂ ਪਾਸੋਂ ਗੁਰਮੰਤ੍ਰ (ਨਾਮ) ਨਹੀਂ ਲਿਆ ਉਹ ਕੁੱਤੇ, ਸੂਰ, ਗਧੇ, ਕਾਂ ਅਤੇ ਸਰਪ ਵਰਗਾ ਵੀ ਨਹੀਂ। ਗੁਰਮੰਤ੍ਰ ਕੰਨ ਵਿਚ ਹੀ ਸੁਣਿਆ ਜਾ ਸਕਦਾ ਹੈ ਅਤੇ ਕੰਨ ਵਿਚ ਸੁਣਾਉਣ ਦੀ ਸ਼ਕਤੀ ਕੇਵਲ ਦੇਹਧਾਰੀ ਦੀ ਹੀ ਹੈ। ਆਪ ਫੁਰਮਾਉਂਦੇ ਹਨ :

ਮਨਹਿ ਪ੍ਰਗਾਸ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ ॥

(ਕਾਨੜਾ ਮਹਲਾ ੫ ਪੰਨਾ ੧੩੦੨)

ਗਿਆਨੀ ਗਿਆਨ ਸਿੰਘ ਜੀ ਸਿੱਖ ਪੰਥ ਵਿਚ ਇਕ ਪ੍ਰਸਿੱਧ ਇਤਿਹਾਸਕਾਰ ਹੋਏ ਹਨ। ਆਪ ਨੇ ੨੬ ਪੁਸਤਕਾਂ ਪੰਜਾਬੀ ਅਤੇ ੯ ਉਰਦੂ ਵਿਚ ਲਿਖੀਆਂ ਹਨ। ਆਪ ਦੇ ਲਿਖੇ ਹੋਏ ਪੰਥ ਪ੍ਰਕਾਸ਼ ਦੀ ਪਹਿਲੀ ਨੂੰ ਛਡ ਕੇ ਬਾਅਦ ਦੀਆਂ ਐਡੀਸ਼ਨਾਂ ਵਿਚ ਇਹ ਦੋਹਰੇ 'ਸ੍ਰੀ ਮੁਖ ਵਾਕ' (ਦਸਮੇਸ਼ ਜੀ ਵਲੋਂ) ਉਚਾਰੇ ਹੋਏ ਦਸੇ ਗਏ ਹਨ :

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗਰੰਥ।
ਗੁਰੂ ਗਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜਾ ਕਾ ਹਿਰਦਾ ਸ਼ੁੱਧ ਹੈ ਖੋਜ ਸ਼ਬਦ ਮੈਂ ਲੇਹ।

ਇਹ ਦੋਹਰੇ ਗਿਆਨੀ ਜੀ ਨੇ ਆਪ ਲਿਖੇ ਹੋਣ, ਲਿਖਵਾਏ ਗਏ ਹੋਣ ਜਾਂ ਬਾਅਦ ਵਿਚ ਦੀ ਆਖੇਪਕਾਰੀ ਹੋਵੇ, ਇਹ ਪ੍ਰਸ਼ਨ ਵਿਚਾਰਨ ਵਾਲਾ ਹੈ। ਇਸ ਵਿਚ ਦੋ ਕਾਰਣ ਹਨ। ਪਹਿਲਾ ਤਾਂ ਏਹ ਕਿ ਇਨ੍ਹਾਂ ਦੋਹਰਿਆਂ ਤੋਂ ਬਾਅਦ ਜਿਥੇ ਗਿਆਨੀ ਜੀ ਦੀ ਆਪਣੀ ਕਵਿਤਾ ਆਰੰਭ ਹੁੰਦੀ ਹੈ ਉਥੇ ਏਨ੍ਹਾਂ ਬਾਰੇ ਲਿਖਿਆ ਹੈ :

ਲਿਖੇ ਕੇਸਰਾ ਸਿੰਘ ਦੀ ਸਾਖੀ, ਮਾਹਿ ਵਾਰਤਕ ਹੈ ਜੋ ਭਾਖੀ।

ਭਾਵ, ਕਿ ਏਹ ਕੇਸਰ ਸਿੰਘ ਛਿਬਰ ਨੇ ਜੋ ਬੰਸਾਵਲੀ ਨਾਮਾ ਲਿਖਿਆ ਹੈ ਅਤੇ ਜੋ

* 'ਬੇਦ' ਤੋਂ ਭਾਵ ਏਥੇ ਉਹ ਪੁਸਤਕਾਂ ਹਨ ਜਿਨ੍ਹਾਂ ਤੋਂ ਗਿਆਨ ਜਾਂ ਇਲਮ ਦੀ ਪ੍ਰਾਪਤੀ ਹੁੰਦੀ ਹੋਵੇ।

ਕਵਿਤਾ ਵਿਚ ਨਹੀਂ ਲਿਖੇ ਬਲਕਿ ਵਾਰਤਿਕ ਵਿਚ ਹੈ ਇਥੋਂ ਲਿਖੇ ਹਨ ਯਾਨੀ ਉਥੋਂ ਲਏ ਹਨ।

ਗਿਆਨੀ ਜੀ ਦੀਆਂ ਆਪਣੀਆਂ ਤੁਕਾਂ ਹੀ ਇਹਨਾਂ ਦੋਹਰਿਆਂ ਦਾ 'ਸ੍ਰੀ ਮੁਖਵਾਕ' ਹੋਣਾ ਗ਼ਲਤ ਸਿੱਧ ਕਰ ਦਿੰਦੀਆਂ ਹਨ। 'ਦੋਹਰਾ' ਕਵਿਤਾ ਦੇ ਨਿਯਮ ਅਨੁਸਾਰ ਹੈ, ਪਰ 'ਵਾਰਤਕ' ਕਵਿਤਾ ਦੇ ਬੰਧਨ 'ਚ ਨਹੀਂ। ਇਹ ਸਭ ਸਮਝਦੇ ਹਨ। ਸੋ ਏਹ ਨਿਰਣਾ ਤਾਂ ਨਿਰਵਿਰੋਧ ਸਪੱਸ਼ਟ ਹੈ ਕਿ ਇਹ ਦੋਹਰੇ ਸ੍ਰੀ ਮੁਖਵਾਕ ਨਹੀਂ ਹਨ। ਕਿਉਂਕਿ ਦਸਮੇਸ਼ ਜੀ ਦਾ ਜੇ ਕੋਈ ਫ਼ੁਰਮਾਨ ਹੈ ਤਾਂ ਉਹ ਕੇਸਰ ਸਿੰਘ ਛਿਬਰ ਦੇ ਬੰਸਾਵਲੀ ਨਾਮੇ ਵਿਚ ਹੈ ਜੋ ਕਵਿਤਾ ਨਹੀਂ, ਵਾਰਤਕ ਹੈ।

ਦੂਸਰਾ ਕਾਰਣ ਏਹ ਹੈ ਕਿ ਇਹਨਾਂ ਦੋਹਰਿਆਂ ਅਨੁਸਾਰ ਗਰੰਥ ਸਾਹਿਬ ਜੀ ਗੁਰੂ ਬਣ ਗਏ ਜਾਂ ਉਹ ਗਿਆਨੀ ਗਿਆਨ ਸਿੰਘ ਜੀ, ਜਿਨ੍ਹਾਂ ਵਲੋਂ ਇਹ ਲਿਖੇ ਹੋਏ ਦਸੇ ਜਾਂਦੇ ਹਨ, ਆਪ ਗਰੰਥ ਸਾਹਿਬ ਦੇ ਸਿੱਖ ਕਿਉਂ ਨਾ ਬਣੇ ? ਜੇ ਕਰ ਇਹਨਾਂ ਦੋਹਰਿਆਂ ਅਨੁਸਾਰ ਦਸਮੇਸ਼ ਜੀ ਨੇ ਆਪਣੀ ਜਗ੍ਹਾ ਸ੍ਰੀ ਗਰੰਥ ਸਾਹਿਬ ਨੂੰ ਸਥਾਪਨ ਕਰ ਦਿਤਾ ਸੀ ਤਾਂ ਗਿਆਨੀ ਜੀ ਨੂੰ ਆਤਮਿਕ ਸ਼ਾਂਤੀ ਵਾਸਤੇ ਗੁਰੂ ਲੱਭਣ ਦੀ ਲੋੜ ਕਿਉਂ ਪਈ ਅਤੇ ਆਪ ਨੇ ਕਿਤਨਾ ਹੀ ਚਿਰ ਆਤਮਿਕ ਗਿਆਨ ਲੈਣ ਲਈ ਗੁਰੂ ਲਭਦਿਆਂ ਕਿਉਂ ਬਿਤਾਇਆ ?

ਗਿਆਨੀ ਜੀ ਲਿਖਦੇ ਹਨ :

ਘਰ ਤੇ ਨਿਕਸ ਫਿਰਿਓ ਆਵਾਰੇ।
ਬਹੁ ਭੇਖਨ ਕੇ ਗਇਓ ਦਵਾਰੇ।
ਗਯਾਨ ਬ੍ਰਹਮਾਤਮ ਦਾਨ ਨ ਦੇ ਹੈ।
ਭੇਖ ਰੇਖ ਦੈਨੀ ਦਿਢ ਚੈ ਹੈ।

(ਸ੍ਰੀ ਗੁਰੂ ਪੰਥ ਪ੍ਰਕਾਸ਼ ਉਤ੍ਰਾਰਧ ਬਿਸ੍ਰਾਮ ੬੦)

ਗਿਆਨੀ ਜੀ ਨੇ ਕਿਤਨੇ ਹੀ ਭੇਖਾਂ ਨੂੰ ਫਿਰ ਫਿਰ ਕੇ ਤੱਕਿਆ ਅਤੇ ਆਪ ਕੁਝ ਚਿਰ ਗੁਲਾਬ ਦਾਸੀਆਂ ਵਿਚ ਵੀ ਰਹੇ। ਪਰ ਆਪ ਨੂੰ ਨਿਰਮਲ ਭੇਖ ਠੀਕ ਲਗਿਆ। ਆਪ ਲਿਖਦੇ ਹਨ :

ਸੰਤ ਨਿਰਮਲੇ ਫਿਰ ਜਬ ਪੇਖੇ।
ਧੀਰਜ ਤਹਿ ਇਸ ਅਯੋ ਬਿਸੇਖੇ।

(ਉਤ੍ਰਾਰਧ ਬਿ: ੬੦)

ਭੇਖ ਤਾਂ ਆਪ ਨੇ ਚੁਣ ਲਿਆ, ਪਰ ਫਿਰ ਆਪ ਨੂੰ ਇਹ ਲੋੜ ਪਈ ਕਿ ਇਸ ਭੇਖ ਵਿਚੋਂ ਕਿਹੜੇ ਮਹਾਂ-ਪੁਰਖ ਹੋਣ ਜਿਨ੍ਹਾਂ ਤੋਂ ਉਹਨਾਂ ਨੂੰ ਆਤਮਿਕ ਸ਼ਾਂਤੀ ਮਿਲੇ। ਗਿਆਨੀ ਜੀ ਦੀ ਜੀਵਨੀ ਲਿਖਦੇ ਹੋਏ ਹਰਿਮੰਦਰ ਸਾਹਿਬ ਦੇ ਮੁਖ ਗਰੰਥੀ ਗਿ: ਕ੍ਰਿਪਾਲ ਸਿੰਘ ਜੀ ਲਿਖਦੇ ਹਨ :

> ਇਹ ਨਿਸ਼ਚਾ ਕਰ ਕੇ ਹੁਣ ਉਹ ਨਿਰਮਲੇ ਸੰਤਾਂ ਵਿਚੋਂ ਕਿਸੇ ਉੱਚ ਜੀਵਨ ਵਾਲੇ ਨਾਮ ਅਭਿਆਸੀ ਕਹਿਣੀ ਕਰਣੀ ਦੇ ਪੂਰੇ ਗੁਰਮੁਖ ਮਹਾਂ ਪੁਰਖ ਪੂਰਨ ਸੰਤ ਦੀ ਤਲਾਸ਼ ਵਿਚ ਸਨ ਜੋ ਸਿਖੀ ਦੀ ਚਲਦੀ ਫਿਰਦੀ ਤਸਵੀਰ ਹੋਵੇ।

ਪ੍ਰਸਤਾਵਨਾ ਸ੍ਰੀ ਗੁਰੂ ਪੰਥ ਪ੍ਰਕਾਸ਼ ਪੰਨਾ ੪੯)

ਗਿਆਨੀ ਜੀ ਨੇ ਬਰਨਾਲਾ ਸਥਿਤ ਡੇਰਾ ਬਾਬਾ ਗਾਂਧਾ ਸਿੰਘ ਜੀ ਦੇ ਜਾਂਨਸ਼ੀਨ ਸੰਤ ਬਾਬਾ ਬੀਰ ਸਿੰਘ ਦੇ ਦਰਸ਼ਨ ਕੀਤੇ ਅਤੇ ਉਹਨਾਂ ਪਾਸੋਂ ਉਪਦੇਸ਼ ਲਿਆ। ਇਸ ਵਿਰਤਾਂਤ ਦਾ ਵਰਣਨ ਗਿਆਨੀ ਜੀ ਦੀ ਆਪਣੀ ਕਲਮ ਤੋਂ ਇਉਂ ਹੈ :

ਮੋਹਨਿ ਮੂਰਤਿ ਆਨੰਦ ਪੂਰਤਿ।
ਹਰਤ ਕਦੂਰਤ ਅਜਮਤ ਸੂਰਤਿ।
ਕੋਮਲ ਚਿਤ ਸਭ ਕੇ ਹਿਤਕਾਰੀ।
ਦਾਸਨ ਕੋ ਕਰਤੇ ਭਵ ਪਾਰੀ।
ਕਾਮੀ ਕਪਟੀ ਅਧਮ ਬਿਸੇਸੈਂ।
ਹਮ ਸੇ ਅਜਗਨ ਜੀਵ ਬਿਸੇਸੈਂ।
ਪੱਤ ਪਦਮ ਪਦ ਗਹਿਕੈ ਉਨ ਕੇ।
ਭਰੇ ਭਵਾਂ ਬੁਧ ਧਾਮ ਅਗੁਨ ਕੇ।
ਦਰਸਨ ਪਾਇ ਸਰਸ ਉਪਦੇਸੈਂ।
ਭ੍ਰਮ ਭ੍ਰਮ ਭੇਦ ਕਲੇਸ ਅਸੇਸੈਂ।
ਤਮ ਅਗਿਆਨ ਸਕਾਰਜ ਨਾਸਾ।
ਬ੍ਰਹਮ ਗਿਆਨ ਰਵਿ ਉਰ ਪ੍ਰਕਾਸਾ।
ਬਚਨ ਸ੍ਰੀ ਗੁਰ ਅਰਜਨ ਕੇਰਾ।
ਸਫਲ ਐਨ ਤਹ ਨੈਨ ਸੁ ਹੇਰਾ।
'ਸਾਧ ਕੈ ਸੰਗ ਨਹੀਂ ਕਛੁ ਘਾਲ।
ਦਰਸਨ ਭੇਟਤ ਹੋਤ ਨਿਹਾਲ।'

ਦੋਹਰਾ :

ਸੁਧਾ ਦ੍ਰਵਤ ਜਿਉਂ ਚੰਦ੍ਰ ਮਨਿ ਕੁਮਦਿ ਖਿਰੈ ਸਸਿ ਹੇਰਿ।
ਤਿਓਂ ਦਰਸਤ ਹੀ ਉਨੈਂ ਮੈ ਥਯੋ ਨਿਹਾਲ ਬਧੇਰ।
ਸੰਤ ਮਹੰਤ ਅਨੰਤ ਹੀ ਜਾਨਤ ਤਿਨੇਂ ਬ੍ਰਿਤੰਤ।
ਰਾਜ ਜੋਗ ਤਿਨ ਐਨ ਕੀਯ ਰਵਿ ਸਮ ਭਏ ਮਹੰਤ।

(ਉਤ੍ਰਾਰਧ ਬਿ: ੬੦)

ਗਿਆਨੀ ਜੀ ਇਹਨਾਂ ਦੇ ਸਿੱਖ ਬਣੇ ਅਤੇ ਇਹਨਾਂ ਦੀ ਸਿਫਤ ਗਿਆਨੀ ਜੀ ਨੇ ਜੋ ਕੀਤੀ ਹੈ ਉਸ ਵਿਚ "ਸਤਿਗੁਰੂ" ਸ਼ਬਦ ਭਾਵੇਂ ਨਹੀਂ ਲਿਖਿਆ, ਪਰ ਸਿਫਤ ਵਿਚ ਕੋਈ ਕਮੀ ਨਹੀਂ ਛਡੀ। ਇਹ ਕੁਝ ਏਸੇ ਕਰ ਕੇ ਹੈ ਕਿ ਪੁਰਸ਼ ਨੂੰ ਆਤਮਿਕ ਸ਼ਾਂਤੀ ਦੇਹਧਾਰੀ ਸਤਿਗੁਰੂ ਬਿਨਾਂ ਪ੍ਰਾਪਤ ਹੋ ਹੀ ਨਹੀਂ ਸਕਦੀ। ਪੁਸਤਕਾਂ ਨੂੰ ਤਾਂ ਪੜ੍ਹੇ ਹੋਏ ਹੀ ਪੜ੍ਹ ਸਕਦੇ ਹਨ। ਜੇ ਕੋਈ ਅਨਪੜ੍ਹ ਜਾ ਕੇ ਸ੍ਰੀ ਗਰੰਥ ਸਾਹਿਬ ਜੀ ਦਾ ਦਰਸ਼ਨ ਕਰੇ, ਪੜ੍ਹ ਉਹ ਸਕਦਾ ਨਹੀਂ ਤਾਂ ਉਹ ਨਾਮ ਦੀ ਦਾਤ ਜਾਂ ਕਿਸੇ ਤਰ੍ਹਾਂ ਦਾ ਕੋਈ ਗਿਆਨ ਕਿਸ ਤਰ੍ਹਾਂ ਪ੍ਰਾਪਤ ਕਰ ਸਕਦਾ ਹੈ ? ਸਿੱਖਾਂ ਵਿਚ ਪੜ੍ਹੇ ਹੋਏ ਵੀ ਬਹੁਤ ਹਨ, ਪਰ ਜੇ ਗਿਣਤੀ ਕੀਤੀ ਜਾਵੇ ਤਾਂ ਅਨਪੜ੍ਹ ਸ਼ਾਇਦ ਵਧ ਜਾਣ ਜਾਂ ਬਰਾਬਰ ਹੋਣ। ਜੇ ਸ੍ਰੀ ਗ੍ਰੰਥ

ਸਾਹਿਬ ਜੀ ਗੁਰੂ ਹਨ ਤਾਂ ਉਹਨਾਂ ਦੇ ਸਿੱਖ ਤਾਂ ਪੜ੍ਹੇ ਹੋਏ ਹੀ ਹੋ ਸਕਦੇ ਹਨ ਅਨਪੜ੍ਹ ਨਹੀਂ ਹੋ ਸਕਦੇ।

ਪਰ ਇੰਜ ਨਹੀਂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗ੍ਰੰਥ ਸਾਹਿਬ ਵਿਚ ਹੀ ਫ਼ੁਰਮਾਇਆ ਹੈ :

ਜੋ ਪ੍ਰਾਣੀ ਗੋਵਿੰਦ ਧਿਆਵੈ ਪੜਿਆ ਅਣ ਪੜਿਆ ਪਰਮ ਗਤਿ ਪਾਵੈ ॥

(ਪੰਨਾ ੧੯੭)

ਗੋਬਿੰਦ ਧਿਆਉਣ ਦੀ ਵਿਧੀ ਦੇਹਧਾਰੀ ਸਤਿਗੁਰੂ ਤੋਂ ਹੀ ਪ੍ਰਾਪਤ ਹੋ ਸਕਦੀ ਹੈ ਅਤੇ ਤਾਂ ਹੀ ਪੜ੍ਹਿਆ ਜਾਂ ਅਨਪੜ੍ਹ ਪਰਮਗਤ ਪਾ ਸਕਦਾ ਹੈ।

ਡਾ: ਤਾਰਨ ਸਿੰਘ ਜੀ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੇ ਕਾਇਲ ਹਨ। ਅਤੇ ਪੰਜਾਬੀ ਯੂਨੀਵਰਸਿਟੀ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ' ਦੇ ਮੁਖੀ ਹਨ। ਉਹ ਵੀ ਇਹ ਲਿਖਦੇ ਹਨ :

"ਧਰਮ ਪੁਸਤਕਾਂ ਦੇ ਪਾਠ ਭਗਤੀ ਨਹੀਂ ਹਨ ਉਸ ਦਾ ਸਾਧਨ ਹਨ।"

(ਗੁਰਮਤਿ ਪ੍ਰਕਾਸ਼ ਨਵੰਬਰ ੧੯੬੮ ਪੰਨਾ ੧੮੬)

ਸੋ ਪੁਸਤਕਾਂ ਵਿਚੋਂ ਨਾਮ ਲਭਣਾ ਜਾਂ ਮੁਕਤੀ ਦੀ ਪ੍ਰਾਪਤੀ ਬਾਰੇ ਆਸਾ ਰਖਣੀ ਨਿਰਾਰਥਕ ਹੈ। ਨਾਮ ਦੀ ਪ੍ਰਾਪਤੀ ਦੇਹਧਾਰੀ ਸਤਿਗੁਰੂ ਪਾਸੋਂ ਹੀ ਹੁੰਦੀ ਹੈ ਅਤੇ ਜਿਗਿਆਸੂ ਨੂੰ ਇਹ ਸੋਚਣਾ ਠੀਕ ਨਹੀਂ ਕਿ ਅਮਕਾ ਕੰਮ ਕਰ ਲਵਾਂ ਫੇਰ ਨਾਮ ਪੁੱਛ ਲਵਾਂਗਾ ਜਾਂ ਫਲਾਣੀ ਤ੍ਰੀਕ ਨੂੰ ਜਾ ਕੇ ਨਾਮ ਪੁੱਛਾਂਗਾ ਅਤੇ ਆਪਣੀ ਜੀਵਨ ਯਾਤਰਾ ਸਫ਼ਲ ਕਰਾਂਗਾ। ਇਸ ਸ਼ੁਭ ਕਾਰਜ ਵਾਸਤੇ ਉਡੀਕ ਕਰਨੀ ਠੀਕ ਨਹੀਂ।

ਸ੍ਰੀ ਗੁਰੂ ਰਾਮਦਾਸ ਜੀ ਬਿਹਾਗੜੇ ਰਾਗ ਵਿਚ ਫੁਰਮਾਉਂਦੇ ਹਨ :

ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ ॥
ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥
ਹਰਿ ਜਪਦਿਆ ਖਿਨੁ ਢਿਲ ਨਾ ਕੀਜਈ ਮੇਰੀ ਜਿੰਦੁੜੀਏ ॥
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥ (ਪੰਨਾ ੫੪੦)

ਅਸੀਂ ਗੁਰੂ ਨਾਨਕ ਦੇਵ ਤੋਂ ਲੈ ਕੇ ਦਸ ਗੁਰੂ ਹੀ ਨਹੀਂ ਉਹਨਾਂ ਤੋਂ ਅਗਾਂਹ ਵੀ ਦੇਹਧਾਰੀ ਸਤਿਗੁਰੂਆਂ ਨੂੰ ਮੰਨਦੇ ਹਾਂ। ਆਦਿ ਅਤੇ ਦਸਮ ਸ੍ਰੀ ਗਰੰਥ ਸਾਹਿਬ ਨੂੰ ਸਤਿਗੁਰਾਂ ਦੀ ਪਵਿੱਤਰ ਬਾਣੀ ਮੰਨਦੇ ਹੋਏ ਨਮਸਕਾਰ ਕਰਦੇ ਹਾਂ ਅਤੇ ਸਕੇਸ਼ ਇਸ਼ਨਾਨ ਕੀਤੇ ਬਿਨਾਂ ਤਾਬਿਆ ਨਹੀਂ ਬੈਠਦੇ, ਪਾਠ ਨਹੀਂ ਕਰਦੇ। ਸਾਡਾ ਇਹ ਨਿਸ਼ਚਾ ਹੈ ਕਿ ਦੇਹਧਾਰੀ ਸਤਿਗੁਰੂ ਦੀ ਸਰਨ ਆਏ ਬਿਨਾਂ, ਦੇਹਧਾਰੀ ਤੋਂ ਗੁਰਮੰਤ੍ਰ ਲਏ ਬਿਨਾਂ ਪੁਰਸ਼ ਦੀ ਮੁਕਤੀ ਨਹੀਂ ਹੁੰਦੀ। ਇਹ ਨਿਸ਼ਚਾ ਗੁਰਬਾਣੀ ਅਨੁਸਾਰ ਹੈ। ਸਾਰੇ ਆਦਿ ਸ੍ਰੀ ਗਰੰਥ ਸਾਹਿਬ ਵਿਚ ਸਤਿਗੁਰੂ ਦੀ ਸਿਫ਼ਤ 'ਦੇਹਧਾਰੀ' ਦੀ ਹੀ ਲਿਖੀ ਹੈ। ਵਿਸਥਾਰ ਵਿਚ ਨਾ ਜਾਂਦਿਆਂ ਹੋਇਆਂ ਕੁਝ ਪੰਕਤੀਆਂ ਅੰਕਿਤ ਕੀਤੀਆਂ ਜਾਂਦੀਆਂ ਹਨ।

ਸਤਿਗੁਰੂ ਦੇ ਨੇਤਰ : ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥

(੧੩੯੨)

ਕ੍ਰਿਪਾ ਕਟਾਖ੍ਯ ਅਵਿਲੋਕਨ ਕੀਨੋ ਦਾਸ ਕਾ ਦੂਖ ਬਿਦਾਰਿਓ... (੬੮੧)

ਸਤਿਗੁਰੂ ਦਾ ਚੇਹਰਾ : ਸਜਣ ਮੁਖ ਅਨੂਪ ਅਠੇ ਪਹਿਰ ਨਿਹਾਲਸਾ (੧੧੦੦)
ਸਤਿਗੁਰੂ ਬੋਲਣ ਵਾਲਾ ਹੈ :
ਸਤਿਗੁਰ ਬਚਨ ਤੁਮਾਰੇ...(੪੦੬)
ਮੇਰੈ ਮਨ ਮਿਸਟ ਲਗੇ ਪ੍ਰਿਅ ਬੋਲਾ...(੧੨੧੧)
ਗੁਰੂ ਰਸਨਾ ਅੰਮ੍ਰਿਤ ਬੋਲਦੀ...(੭੨੬)
ਸਤਿਗੁਰੂ ਦੇ ਕੰਨ ਹਨ, ਉਹ ਸੁਣਦਾ ਹੈ :
ਦੀਨ ਦਇਆਲ ਸਗਲ ਭੈ ਭੰਜਨ ਇਕ ਬਿਨਉ ਸੁਣਹੁ ਦੇ ਕਾਨੇ...(੨੨੦)
ਸਤਿਗੁਰੂ ਦੇ ਹੱਥ ਹਨ :
ਸੇ ਮੱਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ...(੪੯)

ਸਤਿਗੁਰੂ ਦਾ ਸਰੀਰ ਹੈ, ਮੁਖ ਹੈ, ਉਹ ਛਕਦਾ ਹੈ ਅਤੇ ਵਸਤਰ ਪਹਿਨਦਾ ਹੈ ਅਤੇ ਉਸ ਦੇ ਵਚਨ ਸੁਣੇ ਜਾਂਦੇ ਹਨ :

ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ
ਬਹੁ ਬਿਧਿ ਸਤਿ ਕਰ ਮੁਖਿ ਸੰਚਹੁ ਤਿਸ ਪੁੰਨ
ਕੀ ਫਿਰਿ ਤੋਟਿ ਨ ਆਵੈ ॥ ਸਤਿਗੁਰ ਦੇਉ
ਪਰਤਿਖ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥ (੧੨੬੪)

ਸਤਿਗੁਰੂ ਦੇ ਚਰਨ :

ਸੋ ਸੀਸ ਭਲਾ ਪਵਿਤ੍ਰ ਪਵਿਤ੍ਰ ਪਾਵਨ ਹੈ ਮੇਰੀ
ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥ (੫੪੦)

ਸਿੱਖ ਆਪਣੇ ਸਤਿਗੁਰੂ ਦੇ ਚਰਨ ਚਟਣ ਦੀ ਇੱਛਾ ਕਰਦਾ ਹੈ :

ਸਤਿ ਗੁਰ ਚਾਟਉ ਪਗ ਚਾਟ (੧੨੯੭)

ਸਤਿਗੁਰੂ ਅਤੇ ਸਿੱਖ ਦਾ ਸਬੰਧ : ਸਿੱਖ ਦੀ ਆਪਣੇ ਸਤਿਗੁਰੂ ਦੇ ਦਰਸ਼ਨਾਂ ਲਈ, ਸਤਿਗੁਰੂ ਦੇ ਮੂੰਹੋਂ ਬਚਨ ਸੁਣਨ ਦੀ ਤੜਪ ਅਤੇ ਸਤਿਗੁਰੂ ਦੇ ਦਰਸ਼ਨਾਂ ਦੀ ਮਹਾਨਤਾ ਜਿਸ ਦੇ ਸਾਹਮਣੇ ਇਸ ਦੁਨੀਆਂ ਦੇ ਨਹੀਂ ਬਲਕਿ ਇਸ ਤੋਂ ਬਾਅਦ ਦੇ ਮੁਕਤੀ ਅਤੇ ਬੈਕੁੰਠ ਆਦਿ ਦੇ ਸੁਖ ਵੀ ਇਸ ਤੇ ਤੁਲ ਨਹੀਂ ਮੰਨੇ ਗਏ। ਸਤਿਗੁਰੂ ਰਾਮ ਦਾਸ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ —

ਦਰ ਦਰਸਨ ਦਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰਹਿ ਕਿਆ ॥
(ਆਸਾ ਮਹਲਾ ੧—੩੬੦)

ਜੇ ਗੁਰ ਝਿੜਕੇ ਤਾ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥
(ਸੂਹੀ ਅਸਟਪਦੀਆਂ ਮਹਲਾ ੪—੭੫੮)

ਕੋਟਿ ਲਾਖ ਰਾਜਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾ ॥
ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤ ਨਾ ਜਾਨਾ ॥
(ਸਾਰੰਗ ਮਹਲਾ ੫—੧੨੧੩)

ਉਪਰੋਕਤ ਪੰਕਤੀਆਂ ਦੇ ਅਰਥ ਦਸਣ ਦੀ ਲੋੜ ਨਹੀਂ, ਪੜ੍ਹਨ ਤੋਂ ਹੀ ਸਮਝ ਆ ਜਾਂਦੀ ਹੈ ਕਿ ਇਹ ਦੇਹਧਾਰੀ ਤੇ ਹੀ ਘਟੀਆਂ ਹਨ। ਕੀ ਐਸੀਆਂ ਸਿਫ਼ਤਾਂ ਵਾਲੇ ਸਤਿਗੁਰੂ ਸੰਮਤ ੧੫੨੬ ਤੋਂ ੧੭੬੫ ਤਕ ਹੀ ਸੀਮਿਤ ਰਹਿਣੇ ਸਨ ? ਜੇ ਹੁਣ ਕੋਈ

ਦੇਹਧਾਰੀ ਸਤਿਗੁਰੂ ਨਹੀਂ ਹੋ ਸਕਦਾ ਤਾਂ ਕੀ ਆਦਿ ਸ੍ਰੀ ਗਰੰਥ ਸਾਹਿਬ ਵਿਚ ਸ੍ਰੀ ਗੁਰੂ ਰਾਮ ਦਾਸ ਜੀ ਦਾ ਇਹ ਕਥਨ ਝੂਠਾ ਹੈ ?

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥

(ਸ੍ਰੀ ਰਾਗ ੭੯)

ਜਿਵੇਂ ਹੁਣ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਜੁਗੋ ਜੁਗ ਅਟੱਲ ਦਸਿਆ ਜਾਣ ਲੱਗਪਿਆ ਹੈ ਤਾਂ ਇਸ ਤਰ੍ਹਾਂ 'ਸਦ ਪੀੜ੍ਹੀ ਗੁਰੂ ਚਲੰਦੀ' ਵਾਲਾ ਗੁਰਵਾਕ (ਇਹਨਾਂ ਦੇ ਵਿਚਾਰ ਅਨੁਸਾਰ) ਝੂਠਾ ਹੈ। ਡਾ: ਗੰਡਾ ਸਿੰਘ ਜੀ ਨੇ ਆਪਣੇ ਇਕ ਲੇਖ ਵਿਚ ਲਿਖਿਆ ਹੈ :

"ਦਸਮ ਪਾਤਸ਼ਾਹ ਨੇ ਦੇਹਧਾਰੀ ਗੁਰੂ ਦਾ ਸਿਲਸਿਲਾ ਸਦਾ ਲਈ ਖ਼ਤਮ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਬਖ਼ਸ਼ ਦਿਤੀ ਸੀ।"

ਕੀ ਦਸਮੇਸ਼ ਜੀ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਲਿਖੇ ਹੋਏ 'ਸਦ ਪੀੜੀ ਗੁਰੂ ਚਲੰਦੀ' ਵਾਲੇ ਸਿਧਾਂਤ ਨੂੰ ਤੋੜ ਕੇ ਉਸੇ ਹੀ ਗ੍ਰੰਥ ਸਾਹਿਬ ਨੂੰ ਗੁਰੂ ਸਥਾਪਨ ਕਰ ਦਿਤਾ ? ਡਾਕਟਰ ਸਾਹਿਬ ਬੜੇ ਖੋਜੀ ਹਨ। ਅਫ਼ਗਾਨਿਸਤਾਨ ਦੇ ਗੁਰਦਵਾਰਿਆਂ ਵਿਚ ਰੱਖੀਆਂ ਹੋਈਆਂ ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਕਿਤਨੀਆਂ ਹੀ ਬੀੜਾਂ ਦੇ ਹਵਾਲੇ ਆਪ ਨੇ ਆਪਣੇ ਸੰਪਾਦਿਤ ਕੀਤੇ ਹੋਏ 'ਇਤਿਹਾਸਕ ਪੱਤਰ' ਵਿਚ ਦਿਤੇ ਹਨ। ਇਹ ਬੀੜਾਂ ਦਸ਼ਮੇਸ਼ ਜੀ ਦੇ ਹਜ਼ੂਰ ਸਾਹਿਬ (ਨੰਦੇੜ) ਵਾਲੇ ਕੌਤਕ ਤੋਂ ਕਰੀਬ ੧੦੦ ਸਾਲ ਪਿਛੋਂ ਦੀਆਂ ਲਿਖੀਆਂ ਹੋਈਆਂ ਹਨ। ਇਹਨਾਂ ਬੀੜਾਂ ਦੇ ਆਰੰਭ ਵਿਚ 'ਪੋਥੀ ਸਾਹਿਬ' ਜਾਂ 'ਗ੍ਰੰਥ ਜੀ' ਸ਼ਬਦ ਲਿਖਿਆ ਹੈ। ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਸਥਾਪਤ ਕੀਤਾਹੁੰਦਾ ਤਾਂ ਲਿਖਾਰੀ ਏਡੀ ਵਡੀ ਅਵੱਗਿਆ ਕਦੇ ਨਹੀਂ ਕਰ ਸਕਦੇ। ਜੇ ਸ੍ਰੀ ਦਸਮੇਸ਼ ਜੀ ਨੇ ਦੇਹਧਾਰੀ ਗੁਰੂ ਦਾ ਸਿਲਸਲਾ ਸਦਾ ਲਈ ਖ਼ਤਮ ਕਰ ਦਿਤਾ ਹੁੰਦਾ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਹੋਈ ਦੇਹਧਾਰੀ ਗੁਰੂ ਪਰੰਪਰਾ ਵਿਚ ਏਡੀ ਵਡੀ ਤਬਦੀਲੀ ਕੀਤੀ ਹੁੰਦੀ ; ਅਤੇ ਜੇ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਸਥਾਪਨ ਕੀਤਾ ਹੁੰਦਾ ਤਾਂ ਉਸ ਵਿਚ ਹਜ਼ੂਰ ਇਸ ਸੰਬੰਧੀ ਲਿਖਤੀ ਰੂਪ ਵਿਚ ਜ਼ਰੂਰ ਕੋਈ ਹੁਕਮ ਸਾਦਰ ਫ਼ਰਮਾਉਂਦੇ।

ਨੰਦੇੜ ਵਾਲੇ ਕੌਤਕ ਤੋਂ ੯੨ ਸਾਲ ਪਿਛੋਂ ਜਦ ਸਿੰਘਾਂ ਦਾ ਅਫ਼ਗਾਨਾਂ ਨਾਲ ਬੜਾ ਭਾਰੀ ਜੰਗ ਗੁਜਰਾਤ ਦੇ ਪਾਸ (ਇਹ ਗੁਜਰਾਤ ਸ਼ਹਿਰ ਪੱਛਮੀ ਪੰਜਾਬ ਵਿਚ ਹੈ) ਹੋਇਆ (ਜਿਸ ਵਿਚ ਸ਼ਾਹ ਚੀਂ ਖ਼ਾਨ ਮਾਰਿਆ ਗਿਆ) ਅਤੇ ਸਿੰਘਾਂ ਤੇ ਬੜੀ ਭੀੜ ਬਣੀ। ਤਦ ਪੰਜ ਸਿੰਘਾਂ ਇਕੱਠੇ ਹੋ ਕੇ ਸ੍ਰੀ ਦਸਮੇਸ਼ ਜੀ ਅਗੇ ਅਰਦਾਸ ਕੀਤੀ ਕਿ ਐਸੇ ਵੇਲੇ ਆਪ ਕ੍ਰਿਪਾ ਕਰ ਕੇ ਪੰਥ ਦੀ ਲਾਜ ਰਖੋ। ਸ੍ਰੀ ਗੁਰੂ ਜੀ ਨੇ ਕਈ ਸਿੰਘਾਂ ਨੂੰ ਦਰਸ਼ਨ ਵੀ ਦਿਤੇ, ਸਹਾਇਤਾ ਕੀਤੀ ਅਤੇ ਮੈਦਾਨ ਸਿੰਘਾਂ ਦੇ ਹੱਥ ਰਿਹਾ। ਸ੍ਰੀ ਦਸਮੇਸ਼ ਜੀ ਆਪ ਦੇਹਧਾਰੀ ਸਨ, ਜੇ ਦੇਹਧਾਰੀ ਦਾ ਸਿਲਸਲਾ ਸਦਾ ਲਈ ਖ਼ਤਮ ਕੀਤਾ ਹੁੰਦਾ ਅਤੇ ਸ੍ਰੀ ਗ੍ਰੰਥ ਸਾਹਿਬ ਜੀ ਗੁਰੂ ਸਥਾਪਨ ਕੀਤੇ ਹੁੰਦੇ ਤਾਂ ਸਿੰਘ ਦਸਮ ਪਾਤਸ਼ਾਹ ਅਗੇ ਅਰਦਾਸ ਨਾ ਕਰਦੇ ਸਗੋਂ ਸ੍ਰੀ ਗ੍ਰੰਥ ਸਾਹਿਬ ਜੀ ਅਗੇ ਕਰਦੇ। ਉਪਰੋਕਤ ਇਤਿਹਾਸਕ ਪ੍ਰਮਾਣ ਉਹ ਹਨ, ਜਿਹਨਾਂ ਬਾਰੇ ਕੋਈ ਵਿਵਾਦ ਨਹੀਂ।

ਜੇ ਦਸਮ ਪਾਤਸ਼ਾਹ ਨੇ ਦੇਹਧਾਰੀ ਗੁਰੂ ਦਾ ਸਿਲਸਿਲਾ ਸਦਾ ਲਈ ਖ਼ਤਮ ਕਰ

ਦਿਤਾ ਹੁੰਦਾ ਤਾਂ ਉਹ ਸਿੰਘਾਂ ਨੂੰ ਹੁਕਮ ਦੇ ਦਿੰਦੇ ਕਿ ਅਸੀਂ ਦੇਹਧਾਰੀ ਦਾ ਸਿਲਸਿਲਾ ਖ਼ਤਮ ਕਰ ਦਿਤਾ ਹੈ ਅਤੇ ਹੁਣ ਸ੍ਰੀ ਗ੍ਰੰਥ ਸਾਹਿਬ ਜੀ ਗੁਰੂ ਹਨ। ਤੁਸੀਂ ਉਹਨਾ ਅਗੇ ਅਰਦਾਸ ਕਰੋ। ਗਿ: ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਹ ਕਥਾ ਲਿਖੀ ਹੈ! ਪਾਠਕਾਂ ਦੀ ਜਾਣਕਾਰੀ ਵਾਸਤੇ ਉਸ ਦਾ ਬਹੁਤ ਸੰਖੇਪ ਹਵਾਲਾ ਨਿਮਨ-ਲਿਖਤ ਹੈ :

ਜੋ ਪੰਜ ਪਿਆਰੇ
ਗੁਰੂ ਹੈਨ ਤਾਂ
ਪੰਜੇ ਪਿਆਰੇ
ਅਰਦਾਸ ਕਰਦੇ ਨੇ
ਗੁਰੂ ਅੱਗੇ ਉਹ ਕੌਣ
ਗੁਰੂ ਅੱਗੇ ਅਰਦਾਸ
ਕਰਦੇ ਹੈਨ

ਜਸਾ ਸਿੰਘ ਆਦਿਕ ਸਰਦਾਰੈਂ।
ਅਸ ਦੁੜਾਇ ਦੁੜਾਇ ਅਗਾਰੈਂ।
ਹਾਥ ਜੋੜ ਸਭ ਪੰਥ ਅਗਾਰੀ।
ਬਾਰ ਬਾਰ ਇਮ ਬਿਨੈ ਉਚਾਰੀ।
ਔਹ ਖਾਲਸਾ ਜੇ ਅਬ ਦੋਰੈਂ।
ਛੋਡਹਿੰਗੇ ਨਹਿ ਅਰਿ ਕਿਸ ਠੌਰੈਂ।
ਮੁਲਕ ਸੰਭਾਲ ਤੁਰਕ ਸਭ ਲੈਹੈਂ।
ਤੁਮੈ ਸਹਿੰਦੇ ਤੁਰਕ ਬਨੈ ਹੈਂ।
ਪਾਰੋ ਸਿੰਘ ਨਾਮ ਕੀ ਲਾਜੇਂ।
ਸਮਰਿਓ ਨਾਹਿ ਬਿਗਾਰੋ ਕਾਜੇ।
ਜੀਤੀ ਬਾਜੀ ਅਬ ਨਹਿ ਹਾਰੋ।
ਸ੍ਰੀ ਕਲਗੀਧਰ ਤਈਂ ਚਿਤਾਰੋ।
ਯੋ ਸਮਝਾ ਕਰ ਧੀਰ ਧਰੈਕੈ।
ਪਾਂਚ ਸਿੰਘਨ ਕੋ ਖੜੇ ਕਰੈਕੈ।
ਗੁਰ ਆਗੇ ਅਰਦਾਸ ਕਰਾਈ।
ਦੀਨ ਹੋਇ ਬਹੁ ਬਿਨੈ ਅਲਾਈ।
ਅਹੋ ਕ੍ਰਿਪਾਲ ਬਿਸਾਲ ਪ੍ਰਤਾਪੀ।
ਪਾਰਕ ਸਿਖ ਅਸਿਖਨ ਖਾਪੀ।
ਭੀਰ ਪਰੀ ਦਾਸਨ ਕੇ ਜਹਿ ਜਹਿ।
ਰਖਯਾ ਕਰੀ ਆਪਨੇ ਤਹਿ ਤਹਿ...।
ਪਾਲੋ ਲਾਜ ਬਿਰਦ ਸੰਭਾਰੋ।
ਵਖਤ ਪਰਯੋ ਅਬ ਪੰਥੈ ਭਾਰੋ।
ਅੰਤਰਜਾਮੀ ਸਰਬਗਯ ਸੁਆਮੀ।
ਸਰਬ ਸਕਤਿ ਮਨ ਘਟ ਘਟ ਗਾਮੀ।
ਦੇਖ ਦੀਨਤਾ ਸਿੰਘਨ ਕੇਰੀ।
ਕਲਗੀਧਰ ਨਭ ਬਾਨੀ ਦੇਰੀ।
ਅਹੋ ਖਾਲਸਾ ਤੁਮ ਜੈ ਪਾਵੋ।
ਸਮੁਖ ਸਤ੍ਰ ਹੈਵ ਜੰਗ ਮਚਾਵੋ।
ਏਹੁ ਹੁਕਮ ਸੁਨ ਸਿੰਘ ਹੁਲਸਾਏ।
ਝਟਪਟ ਘਨ ਘਟ ਜਿਉਂ ਉਮਡਾਏ।

ਕਹਿਤ ਮਿਦਕੀ ਸਿੰਘਨ ਤਾਏਂ ।
ਦਰਸ਼ਨ ਦਸਮ ਗੁਰੂ ਕੇ ਥਾਏਂ ।

(ਪੰਥ ਪ੍ਰਕਾਸ਼ ਛਾਪਕ ਭਾਸ਼ਾ ਵਿਭਾਗ, ਪੰਜਾਬ ਪੰਨਾ ੧੧੦੨-੦੩)

ਉਪਰੋਕਤ ਪੰਕਤੀਆਂ ਤੋਂ ਦੋ ਤੱਥ, ਪੰਜ ਪਿਆਰਿਆਂ ਨੂੰ ਅਤੇ ਪੰਥ ਨੂੰ ਗੁਰਿਆਈ ਦੇਣ ਬਾਰੇ ਵੀ ਸਪੱਸ਼ਟ ਹੋ ਜਾਂਦੇ ਹਨ। ਪੰਜਾਂ ਸਿੰਘਾਂ ਨੇ ਬਿਪਤਾ ਵੇਲੇ ਅਰਦਾਸ ਕੀਤੀ। ਜੇ ਉਹ ਗੁਰਿਆਈ ਲੈ ਚੁਕੇ ਹੁੰਦੇ ਤਦ ਉਹਨਾਂ ਨੂੰ ਅਰਦਾਸ ਕਰਨ ਦੀ ਲੋੜ ਪ੍ਰਤੀਤ ਨਾ ਹੁੰਦੀ। ਇਸੇ ਤਰ੍ਹਾਂ ਜੇ 'ਪੰਥ' ਨੂੰ ਗੁਰਿਆਈ ਮਿਲੀ ਹੁੰਦੀ ਤਾਂ ਇਹ ਅਰਦਾਸ ਕਰਨ ਦੀ ਕੀ ਲੋੜ ਸੀ, ਕਿ 'ਵਖਤ ਪਰਯੋ ਅਬ ਪੰਥੈ ਭਾਰੋ' । ਤਾਂ ਤੇ ਸ੍ਰੀ ਗ੍ਰੰਥ ਸਾਹਿਬ ਨੂੰ, ਪੰਜਾਂ ਪਿਆਰਿਆਂ ਨੂੰ ਜਾਂ ਪੰਥ ਨੂੰ ਗੁਰਿਆਈ ਦੇਣ ਵਾਲੀ ਗੱਲ ਅਸਲੋਂ ਨਿਰਮੂਲ ਹੈ।

'ਪੀੜੀ' ਸ਼ਬਦ ਦਾ ਅਰਥ ਹੈ 'ਵੰਸ਼ ਜੋ ਕੇਵਲ ਦੇਹਧਾਰੀ ਨਾਲ ਹੀ ਸਬੰਧਿਤ ਹੈ। ਦੇਹਧਾਰੀ ਸਤਿਗੁਰੂ ਦੀ ਜੋ ਮਰਯਾਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਰੰਭ ਕੀਤੀ, ਸ੍ਰੀ ਗੁਰੂ ਅੰਗਦ ਜੀ ਨੂੰ ਗੁਰਗੱਦੀ ਦੇ ਕੇ ਅੱਗੇ ਤੋਂ ਅੱਗੇ ਗੁਰਗੱਦੀ ਚਲਦੀ ਰਖਣ ਲਈ ਆਖਿਆ 'ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ' ਜਿਸ ਦੀ ਪ੍ਰੋੜ੍ਹਤਾ ਸਤੇ ਬਲਵੰਡ ਦੀ ਵਾਰ ਵਿਚੋਂ ਮਿਲਦੀ ਹੈ "ਨਾਨਕ ਰਾਜ ਚਲਾਇਆ ਸਚ ਕੋਟਸਤਾਣੀ ਨੀਵਦੈ।"

ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ, ਦੂਜੀ ਪੀੜੀ, ਸ੍ਰੀ ਗੁਰੂ ਅੰਗਦ ਜੀ ਤੀਜੀ ਪੀੜੀ ਸ੍ਰੀ ਗੁਰੂ ਅਮਰਦਾਸ ਜੀ ਅਤੇ ਚੌਥੀ ਪੀੜੀ ਇਹਨਾਂ ਪੰਕਤੀਆਂ ਦੇ ਲਿਖਣਹਾਰ ਸ੍ਰੀ ਗੁਰੂ ਰਾਮ ਦਾਸ ਜੀ ਆਪ ਇਸੇ ਤਰ੍ਹਾਂ ਸਤਿਗੁਰੂ ਦੀ ਪੀੜੀ ਸਦਾ ਲਈ ਚਲਦੀ ਰਹਿਣ ਦਾ ਸਿਧਾਂਤ ਸ੍ਰੀ ਗੁਰੂ ਰਾਮਦਾਸ ਜੀ ਨੇ 'ਸਦ ਪੀੜੀ ਗੁਰੂ ਚਲੰਦੀ' ਲਿਖ ਦਿਤਾ ਹੈ। ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਇਹ ਪੰਕਤੀਆਂ ਇਤਨੀਆਂ ਸਰਲ ਹਨ ਜਿਨ੍ਹਾਂ ਨੂੰ ਸਮਝਣ ਲਈ ਕੁਝ ਵੀ ਕਠਿਨਾਈ ਨਹੀਂ ।

ਆਮ ਸਿੱਖ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹੋਏ ਦੇ ਦੂਰੋਂ ਦਰਸ਼ਨ ਹੀ ਕਰਦੇ ਹਨ। ਨਾ ਉਹਨਾਂ ਅੰਦਰ ਇਹ ਰੁਚੀ ਹੈ ਨਾ ਹੀ ਦੁਨਿਆਵੀ ਕੰਮਾਂ ਵਲੋਂ ਇੰਨਾ ਸਮਾਂ ਕਢਦੇ ਹਨ ਕਿ ਗ੍ਰੰਥ ਸਾਹਿਬ ਦਾ ਪਾਠ ਕਰਨ। ਪਾਠ ਤਾਂ ਪੰਜ ਗਰੰਥੀਆਂ ਦਾ ਵੀ ਕਦੇ ਨਹੀਂ ਕਰਦੇ। ਅਤੇ ਇਤਿਹਾਸ ਪੜ੍ਹਨ ਦੀ ਗੱਲ ਤਾਂ ਬਹੁਤ ਦੂਰ ਦੀ ਹੋ ਗਈ ਹੈ।

ਇਸ ਸਮੇਂ ਵਿਚ 'ਹੁਨਰ' ਦਾ ਪ੍ਰਭਾਵ ਹੈ, ਸਚ ਦਾ ਨਹੀਂ । ਸੋ ਕਿਸੇ ਅਣਹੋਂਦ ਨੂੰ ਹੋਂਦ ਵਿਚ ਲਿਖ ਲਿਖ ਕੇ ਬਦਲ ਦੇਣਾ, ਇਸ ਹੁਨਰ ਵਿਚ ਡਾਕਟਰ ਗੰਡਾ ਸਿੰਘ ਸਾਹਿਬ ਬਹੁਤ ਯੋਗਤਾ ਰਖਦੇ ਹਨ। ਇਥੋ ਦੇਹਧਾਰੀ ਗੁਰੂ ਦਾ ਸਿਲਸਿਲਾ ਬੰਦ ਕਰ ਦਿੱਤਾ ਦੱਸਣ ਵਿਚ ਉਹਨਾਂ ਆਪਣੀ ਯੋਗਤਾ ਦਾ ਪ੍ਰਗਟਾਓ ਕੀਤਾ ਹੈ। ਪਰ ਸੱਚ ਸੋਨਾ ਹੈ। ਜੇ ਉਹ ਹਨੇਰੀਆਂ ਦੀ ਮਿੱਟੀ ਵਿਚ ਦਬਿਆ ਜਾਂਦਾ ਹੈ ਤਾਂ ਜਦੋਂ ਵੀ ਨਿਕਲਦਾ ਹੈ, ਨਾ ਉਸ ਨੂੰ ਜ਼ੰਗ ਲਗਦੀ ਹੈ ਨਾ ਹੀ ਉਸ ਦੀ ਕੀਮਤ ਘਟਦੀ ਹੈ। ਸੋ ਸਤਿਗੁਰੂ ਨਾਨਕ ਦੇਵ ਜੀ ਦਾ ਦੇਹਧਾਰੀ ਗੁਰੂ ਦੀ ਗੱਦੀ ਚਲਦੀ ਰਹਿਣ ਦਾ ਸਿਧਾਂਤ ਅਟੱਲ ਹੈ। ਕੁਝ ਸਮੇਂ ਲਈ ਡਾਕਟਰ ਸਾਹਿਬ ਆਪਣੇ ਹੁਨਰ ਦਾ ਲਾਭ ਉਠਾ ਸਕਦੇ ਹਨ, ਪਰ ਇਹ ਲਾਭ ਸਥਿਰ ਨਹੀਂ ਰਹਿ ਸਕਦਾ ਅਤੇ ਸਚ ਦੀ ਜੈ ਜ਼ਰੂਰੀ ਹੋਇਗੀ।

# ਗੁਰੂ-ਸੰਗਤ ਤੇ ਪੰਥ

ਇਕ ਹੋਰ ਸਵਾਲ ਹੈ 'ਸੰਗਤ' ਤੇ 'ਗੁਰੂ' ਦਾ। ਇਸ ਬਾਰੇ ਵੀ ਕਾਫ਼ੀ ਚਿਰ ਤੋਂ ਇਕ ਖ਼ਾਸ ਤਰ੍ਹਾਂ ਦਾ ਪ੍ਰਚਾਰ ਹੋ ਰਿਹਾ ਹੈ। ਹੁਣੇ ਹੁਣੇ ਇਸ ਸਵਾਲ ਨੂੰ ਰੋਜ਼ਾਨਾ ਅਜੀਤ ਦੇ ਸੰਪਾਦਕ ਸ: ਸਾਧੂ ਸਿੰਘ ਜੀ ਹਮਦਰਦ ਨੇ ਉਠਾਇਆ ਹੈ। ਉਹਨਾਂ ਨੇ ੨੧ ਸਤੰਬਰ ੧੯੭੮ ਦੇ ਅਜੀਤ ਵਿਚ ਕਿਹਾ ਹੈ ਕਿ ਸੰਗਤ ੨੧ ਵਿਸਵੇ ਹੁੰਦੀ ਹੈ ਅਤੇ ਗੁਰੂ ੨੦ ਵਿਸਵੇ।

ਇਸ ਗੱਲ ਦਾ ਇਕ ਅਰਥ ਇਹ ਵੀ ਨਿਕਲਦਾ ਹੈ ਕਿ ਜਿਸ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਉਹ ਗੁਰੂ ਮੰਨਦੇ ਹਨ ਉਸ ਨਾਲੋਂ ਵੀ ਸੰਗਤ ਦਾ ਦਰਜਾ ਤੇ ਮਹਾਨਤਾ ਵੱਧ ਹੈ।

ਇਹ ਗੱਲ ਤਾਂ ਹਮਦਰਦ ਜੀ ਦੇ ਆਪਣੇ ਹੀ ਆਸ਼ੇ ਦੇ ਵਿਰੁਧ ਹੈ। ਕਿਉਂਕਿ ਆਪ ਕਹਿੰਦੇ ਹਨ ਕਿ ਦਸਮੇਸ਼ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਥਾਪਨ ਕੀਤਾ, ਹੁਣ ਕੋਈ ਦੇਹਧਾਰੀ ਗੁਰੂ ਨਹੀਂ।

ਪਰ ਸੰਗਤ ਤਾਂ ਦੇਹਧਾਰੀ ਹੈ। ਜਦੋਂ ਕੋਈ ਦੇਹਧਾਰੀ ਗੁਰੂ ਨਹੀਂ ਹੋ ਸਕਦਾ, ਤਾਂ ਫਿਰ ਉਹ ਗੁਰੂ ਗ੍ਰੰਥ ਸਾਹਿਬ ਨਾਲੋਂ ਦੇਹਧਾਰੀ ਸੰਗਤ ਨੂੰ ਕਿਵੇਂ ਵਡੀ ਮੰਨਦੇ ਹਨ ?

ਉਹਨਾਂ ਦੇ ਵਿਚਾਰ ਪੜ੍ਹ ਕੇ ਇਉਂ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਨੇ ਕਦੀ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਨਹੀਂ ਕੀਤਾ। ਲਿਖਣ ਕਲਾ ਉਹਨਾਂ ਦੀ ਬੜੀ ਪ੍ਰਸਿੱਧ ਹੈ, ਪਰ ਗੁਰਬਾਣੀ ਵਿਚ ਸਤਿਗੁਰਾਂ ਦੇ ਦਰਸਾਏ ਹੋਏ ਸਿਧਾਂਤ ਬਾਰੇ ਜੇ ਕੁਝ ਲਿਖਣਾ ਹੋਵੇ ਤਾਂ ਉਹ ਤਦ ਹੀ ਹੋ ਸਕਦਾ ਹੈ ਜੇ ਮਹਾਂ ਪੁਰਖਾਂ ਤੋਂ ਪੁੱਛ ਕੇ ਵਿਧੀ ਅਨੁਸਾਰ ਪਾਠ ਕੀਤਾ ਜਾਵੇ।

ਸ੍ਰੀ ਆਦਿ ਗ੍ਰੰਥ ਸਾਹਿਬ ਵਿਚ 'ਸਤਿਗੁਰੂ' ਅਤੇ 'ਸੰਗਤ' ਦੀ ਤੁਲਨਾ ਕਰਦਿਆਂ ਲਿਖਿਆ ਹੈ—

ਜਹ ਸਤਿਗੁਰੂ ਤਹ ਸਤ ਸੰਗਤਿ ਬਣਾਈ ॥

(ਗਉੜੀ ਗੁਆਰੇਰੀ ਮਹਲਾ ੪, ਪੰਨਾ ੧੬੦)

ਸਤਿਗੁਰ ਬਾਝਹੁ ਸੰਗਤਿ ਨ ਹੋਈ ॥

(ਮਲਾਰ ਮਹਲਾ ੩, ਪੰਨਾ ੧੦੬੮)

ਸੰਗਤ ਸਤਿਗੁਰੂ ਦੀ ਹੈ ਤੇ ਸਤਿਗੁਰੂ ਨੇ ਬਣਾਈ ਹੈ। ਸਤਿਗੁਰੂ ਤੋਂ ਬਿਨਾਂ ਸੰਗਤ ਦਾ ਕੀ ਅਰਥ ਰਹਿ ਜਾਂਦਾ ਹੈ ?

ਏਸੇ ਤਰ੍ਹਾਂ ਹੀ 'ਪੰਥ' ਵੀ ਸਤਿਗੁਰੂ ਨੇ ਸਾਜਿਆ ਹੈ। ਤੇ ਪਥ ਦਾ ਵੀ ਕੋਈ ਅਰਥ ਨਹੀਂ ਰਹਿ ਜਾਂਦਾ ਜੇ ਉਸ ਦੇ ਸਿਰ ਉਪਰ ਸਤਿਗੁਰੂ ਦਾ ਹਥ ਨਹੀਂ ਤਾਂ।

ਸੋ ਨਾ ਸੰਗਤ ਇਕੀ ਵਿਸਵੇ ਹੋ ਸਕਦੀ ਹੈ ਅਤੇ ਨਾ ਹੀ 'ਪੰਥ' ਗੁਰੂ। ਸੰਗਤ ਨੂੰ ਵੀ ਸਤਿਗੁਰੂ ਬਣਾਉਂਦਾ ਹੈ ਅਤੇ ਪੰਥ ਨੂੰ ਵੀ ਸਤਿਗੁਰੂ। ਇਹ ਦੋਵੇਂ 'ਸਤਿਗੁਰੂ' ਤੋਂ ਵਿਸਵਿਆਂ ਵਿਚ ਘੱਟ ਹੀ ਰਹਿਣਗੇ — ਭਾਵੇਂ ਕੋਈ ਵੀ ਹਾਲਤ ਹੋਵੇ।

'ਸਤਿਗੁਰੂ' ਦੇ ਤੁੱਲ ਤਾਂ ਕੇਵਲ 'ਸਤਿਗੁਰੂ' ਹੀ ਹੋ ਸਕਦਾ ਹੈ — ਸਤਿਗੁਰੂ ਤੋਂ ਵਡਿਆਂ ਹੋਣ ਦਾ ਤਾਂ ਕਿਸੇ ਲਈ ਵੀ ਕੋਈ ਕਾਰਨ ਨਹੀਂ।

ਪੰਥ ਤੇ ਗ੍ਰੰਥ ਗੁਰੂ ਬਾਰੇ ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਵੀ ਹਮਦਰਦ ਸਾਹਿਬ ਵਾਂਗ ਹੀ ਸੋਚਦੇ ਹਨ। ਆਪ ਨੇ ਲਿਖਿਆ ਹੈ—

> "ਸੋ ਗੁਰਿਆਈ ਦੀ ਪ੍ਰਥਾ ਖਤਮ ਹੋ ਗਈ, ਅਤੇ ਇਸ ਦੀ ਥਾਂ ਸੰਗਤ ਜਾਂ ਪੰਥ ਨੇ ਮਲ ਲਈ। ਏਹ ਸਾਡੇ ਸਮਾਜਿਕ ਤੇ ਰਾਜਸੀ ਬਣਤਰ ਦੀ ਬੁਨਿਆਦ ਹੈ। ਇਸ ਦਾ ਭਾਵ ਏਹ ਹੈ ਕਿ ਸਿੱਖ ਕੌਮ ਨੇ ਬਾਦਸ਼ਾਹਤ ਦੀ ਸੰਸਥਾ ਨੂੰ ਖ਼ਤਮ ਕਰ ਦਿਤਾ, ਅਤੇ ਇਸ ਦੀ ਥਾਂ ਲੋਕ ਤੰਤ੍ਰ ਨੂੰ ਦਿਤੀ।
>
> (ਦਾਰਸ਼ਨਿਕ ਸਿੱਖ ਇਤਿਹਾਸ ਪ੍ਰੋ: ਪ੍ਰੀਤਮ ਸਿੰਘ ਪੰਨਾ ੨੧੪)

ਕਈ ਪੰਜ ਪਿਆਰਿਆਂ ਦਾ ਹਵਾਲਾ ਦਿੰਦੇ ਹਨ ਕਿ ਗੁਰੂ ਜੀ ਨੇ ਉਹਨਾਂ ਨੂੰ ਗੁਰਤਾ ਦਿਤੀ ਅਤੇ ਉਹਨਾਂ ਤੋਂ ਅੰਮ੍ਰਿਤ ਛਕਿਆ ਇਸ ਤੋਂ ਬਿਨਾ ਕਈ ਚਮਕੌਰ ਦੀ ਗੜ੍ਹੀ ਵਿਚ ਗੁਰੂ ਜੀ ਨੂੰ ਸਿੱਖਾਂ ਦੇ ਹੁਕਮ ਅਨੁਸਾਰ ਗੜ੍ਹੀ ਛੱਡਣ ਦੀ ਪ੍ਰੇਰਨਾ ਦੇਣ ਦਾ ਹਵਾਲਾ ਦਿੰਦੇ ਹੋਏ ਇਹ ਦਸਣ ਦਾ ਜਤਨ ਕਰਦੇ ਹਨ, ਕਿ ਗੁਰੂ ਜੀ ਨੇ ਇਥੇ ਖ਼ਾਲਸਾ ਪੰਥ ਨੂੰ ਗੁਰਤਾ ਦਿਤੀ ਸੀ। ਹਾਲਾਂਕਿ, ਗੜ੍ਹੀ ਛਡਣ ਵੇਲੇ ਸਿੱਖਾਂ ਵਲੋਂ ਏਹ ਆਖਿਆ ਗਿਆ ਸੀ ਕਿ ਆਪ ਇਸ ਸੰਸਾਰ ਤੇ ਰਹੋਗੇ ਤਾਂ ਸਾਡੇ ਵਰਗੇ ਹੋਰ ਕਈ ਬਣਾ ਲਵੋਗੇ, ਜੇ ਤੁਸੀਂ ਨਾ ਰਹੇ ਅਸੀਂ ਰਹੇ, ਤਾਂ ਅਸੀਂ ਹੋਰ ਸਿੱਖ ਨਹੀਂ ਬਣਾ ਸਕਦੇ। ਗੁਰਬਾਣੀ ਵਿਚ — ਦੇਹਧਾਰੀ ਸਤਿਗੁਰੂ ਦਾ ਸਰਬ ਸਰਬੋਤਮ ਹੋਣ ਦਾ ਇਕ ਵਿਧਾਨ ਮੰਨਿਆ ਗਿਆ ਹੈ, ਜੋ ਸਦਾ ਲਈ ਅਟਲ ਹੈ।

ਏਸੇ ਦੀ ਪ੍ਰੋੜ੍ਹਤਾ, ਚਮਕੌਰ ਦੀ ਗੜ੍ਹੀ ਵਿਚੋਂ ਸ੍ਰੀ ਦਸਮੇਸ਼ ਜੀ ਦੇ ਨਿਕਲਣ ਵੇਲੇ ਦੀ ਘਟਨਾ ਦਾ ਵਰਣਨ ਕਰਦਿਆਂ ਭਾਈ ਸੰਤੋਖ ਸਿੰਘ ਜੀ ਨੇ ਕੀਤੀ ਹੈ :

> "ਤਜੇ ਹਜਾਰਹੁ ਸਰ ਬਰਖਾਏ, ਪੁਨ ਪੰਚਹੁ ਸਿੰਘ ਬਿਨਤੀ ਕੀਨ।
> ਨਿਕਸਹੁ ਸ੍ਰੀ ਪ੍ਰਭ ਸਮੇਂਭਯੋ ਅਬ, ਹਠ ਕੋ ਤਜਹੁ ਕਰੇ ਰਿਪੁ ਹੀਨ।
> ਦੇਖਹੁ ਸਗਰੇ ਸਿੰਘ ਗਏ ਖਪਿ, ਇਕ ਰਾਵਰ ਕੇ ਪੰਥ ਅਧੀਨ।
> ਜਹਾਂ ਬਿਰਹੁ ਪੁਨ ਰਚਹੁ ਹਜਾਰਹੁ, ਬਿਰਹਿ ਖ਼ਾਲਸਾ ਜਗਤ ਪ੍ਰਬੀਨ।

ਜੋ ਲੋਕ ਰਾਜ ਦਾ ਨਿਯਮ ਸਿੱਖਾਂ ਵਿਚ ਹੁੰਦਾ ਤਾਂ ਮਸੰਦਾਂ ਨੂੰ ਡੰਨ ਦੇਣ ਵੇਲੇ ਜ਼ਰੂਰ ਕੋਈ (ਸਿੰਘ) ਸਭਾ ਬਿਲ ਪਾਸ ਕਰਦੀ, ਤਾਂ ਏਨੀ ਕਰੜੀ ਕਾਰਵਾਈ ਕੀਤੀ ਜਾਂਦੀ। ਪਰ, ਸ੍ਰੀ ਦਸਮੇਸ਼ ਜੀ ਨੇ ਜੋ ਕੁਝ ਵੀ ਆਪਣੇ ਜੀਵਨ ਵਿਚ ਕੀਤਾ ਆਪਣੀ ਸਵਤੰਤਰ ਇੱਛਾ ਅਨੁਸਾਰ ਕੀਤਾ। ਜੇ ਅਨੰਦਪੁਰ ਦਾ ਕਿਲ੍ਹਾ ਛਡਿਆ ਤਾਂ ਸਾਰਿਆਂ ਦੇ ਆਖਣ ਤੇ ਨਹੀਂ, ਪਰ ਜਦੋਂ ਆਪਣੀ ਰਜ਼ਾ ਹੋਈ ਤਾਂ ਛੱਡ ਦਿਤਾ। ਜੇ ਦਖਣ ਨੂੰ ਗਏ ਤਾਂ ਆਪਣੀ ਸਵਤੰਤਰ ਇਛਾ ਅਨੁਸਾਰ।

ਸਿੱਖ ਸਿਧਾਂਤ ਦਾ ਏਹ ਨਿਯਮ ਅਟੱਲ ਹੈ, ਕਿ ਗੁਰੂ ਸਭ ਤੋਂ ਵਡਾ ਹੈ, ਉਹ ਆਪਣੀ ਇੱਛਾ ਅਨੁਸਾਰ ਕਿਸੇ ਵੇਲੇ ਵੀ ਕੋਈ ਹੁਕਮ ਦੇਣ ਲਈ ਸਵਤੰਤਰ ਹੈ। ਪੁਰਾਣੇ ਢਾਢੀ ਪੜ੍ਹਦੇ ਹੁੰਦੇ ਸਨ :

ਫੇਰਿਓ ਈ ਫਿਰ ਜਾਤ ਹੈ ਰਾਜਾ ਰਾਣਾ ਰਾਉ।
ਗੁਰੂ ਗੋਬਿੰਦ ਸਿੰਘ ਫੇਰਿਓ ਨਾ ਫਿਰੇ ਜਾਕਾ ਅਟੱਲ ਸੁਭਾਉ।

ਉਪਰੋਕਤ ਲਿਖਣ ਤੋਂ ਭਾਵ ਹੈ ਕਿ ਬਹੁਤੇ ਲੇਖਕਾਂ ਨੇ ਆਪਣੇ ਵੀਚਾਰ ਸਮੇਂ ਦੀ ਨੁਹਾਰ ਦੇਖਦਿਆਂ ਹੋਇਆਂ ਇਤਿਹਾਸ ਜਾਂ ਸਾਹਿਤ ਲਿਖਣ ਲਗਿਆਂ ਅਸਲੀਅਤ ਨੂੰ ਛੱਡ ਦਿਤਾ। ਏਸੇ ਤਰ੍ਹਾਂ ਕਈ ਉਹ ਪਖ ਜਿਹੜੇ ਉਹਨਾਂ ਦੇ ਆਪਣੇ ਵਿਚਾਰਾਂ ਦੇ ਅਨੁਸਾਰੀ ਨਹੀਂ ਸਨ, ਸਾਹਮਣੇ ਆਉਣ ਹੀ ਨਹੀਂ ਦਿਤੇ। ਛਡੇ ਹੋਏ ਇਕ ਜ਼ਰੂਰੀ ਪੱਖ ਦਾ ਵਰਣਨ, ਜਿਸ ਦਾ ਸਬੰਧ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਹੈ, ਇਥੇ ਕੀਤਾ ਜਾਂਦਾ ਹੈ। ਕਿਉਂਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਤਿੰਨ ਸੌ ਸਾਲਾ ਸ਼ਹੀਦੀ ਯਾਦ ਸੰਸਾਰ ਭਰ ਵਿਚ ਮਨਾਈ ਜਾ ਰਹੀ ਹੈ। ਇਸ ਕਰਕੇ ਪਾਠਕਾਂ ਨੂੰ ਉਹਨਾਂ ਦੇ ਸਮੇਂ ਦੀ ਏਹ ਘਟਨਾ, ਜਿਸ ਤੋਂ ਗੁਰੂ ਜੀ ਦੀ ਮਹਾਨਤਾ ਦਾ ਵਿਸ਼ੇਸ਼ ਪ੍ਰਗਟਾਉ ਹੁੰਦਾ ਹੈ ਦੀ ਜਾਣਕਾਰੀ ਹੋਣੀ ਵੀ ਜ਼ਰੂਰੀ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ :—

ਬੇਦ ਗ੍ਰੰਥ ਗੁਰ ਹਟ ਹੈ ਜਿਤ ਲਗ ਭਵਜਲ ਪਾਰ ਉਤਾਰਾ।
ਸਤਿਗੁਰ ਬਾਝ ਨਾ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ।

ਸ੍ਰੀ ਗੁਰ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ। ਜਿਤਨਾ ਅਦਬ ਜਾਂ ਹੋਰ ਮਰਯਾਦਾ ਦੀ ਜਾਣਕਾਰੀ ਭਾਈ ਜੀ ਨੂੰ ਗ੍ਰੰਥ ਸਾਹਿਬ ਬਾਰੇ ਸ੍ਰੀ ਗੁਰੂ ਜੀ ਤੋਂ ਮਿਲੀ ਉਤਨੀ ਹੋਰ ਕਿਸੇ ਸਿੱਖ ਨੂੰ ਨਹੀਂ। ਉਪ੍ਰੋਕਤ ਪੰਗਤੀਆਂ ਵਿਚ ਭਾਈ ਜੀ ਨੇ ਗ੍ਰੰਥ ਸਾਹਿਬ ਦੀ ਮਹੱਤਤਾ ਦਰਸਾਉਂਦਿਆਂ ਲਿਖ ਦਿਤਾ ਹੈ ਕਿ ਇਸ ਨਾਲ ਹੀ ਇਸ ਸੰਸਾਰ ਸਮੁੰਦਰ ਤੋਂ ਪਾਰ ਹੋਇਆ ਜਾ ਸਕਦਾ ਹੈ। ਭਾਵ ਇਸ ਨੂੰ ਪੜ੍ਹਨ ਅਤੇ ਸਮਝਣ ਨਾਲ ਹੀ ਪੁਰਸ਼ ਦੀ ਕਲਿਆਨ ਹੋ ਸਕਦੀ ਹੈ। ਪਰ ਅਗਲੀ ਤੁਕ ਵਿਚ ਸਤਿਗੁਰੂ ਦੀ ਵਿਸ਼ੇਸ਼ਤਾ ਦਰਸਾਉਂਦਿਆਂ ਭਾਈ ਜੀ ਨੇ ਇਹ ਵੀ ਸਪੱਸ਼ਟ ਕਰ ਦਿਤਾ ਹੈ, ਕਿ ਗ੍ਰੰਥ ਸਾਹਿਬ ਵਿਚ ਜੋ ਕੁਝ ਲਿਖਿਆ ਹੈ। ਉਸ ਨੂੰ ਉਤਨਾ ਚਿਰ ਨਹੀਂ ਸਮਝਿਆ ਜਾ ਸਕਦਾ ਜਿੰਨਾਂ ਚਿਰ ਸਤਿਗੁਰੂ ਪਾਸੋਂ ਨਾ ਪੁੱਛਿਆ ਜਾਵੇ। ਗ੍ਰੰਥ ਸਾਹਿਬ ਦੀ ਮਹਾਨਤਾ ਆਪਣੇ ਥਾਂ ਭਾਵੇਂ ਕਿਡੀ ਵਡੀ ਹੈ, ਪਰ ਸਤਿਗੁਰੂ ਦੀ ਲੋੜ ਭਾਈ ਜੀ ਦੇ ਲਿਖਣ ਅਨੁਸਾਰ ਉਸ ਤੋਂ ਕਿਤੇ ਵਧ ਹੈ। ਭਾਵ ਸਪੱਸ਼ਟ ਹੈ ਕਿ ਕੀਤੀ ਹੋਈ ਰਚਨਾ ਨਾਲੋਂ ਉਸ ਦਾ ਰਚਨਹਾਰ ਵਡਾ ਹੈ।



